# ਵਰਿਆਮ

ਜੂਨ ੧੯੮੬

## ਵਰਿਆਮ ਦੀ ਗੱਲ

ਪੰਜਾਬ ਦੀ ਵਿਗੜੀ ਹੋਈ ਦਸ਼ਾ ਦੇ ਫਲਸਰੂਪ ਇਹ ਵਰਿਆਮ ਦੇ ਜੀਵਨ ਦਾ ਸਭ ਤੋਂ ਵਧ ਫ਼ਿਕਰਮੰਦੀ ਦਾ ਸਮਾਂ ਹੈ। ਬਹੁਤ ਵਡੇ ਆਰਥਕ ਸੋਤ ਮੁਕ ਚੁੱਕੇ ਹਨ। ਉਗਰਾਹੀਆਂ ਰੁਕੀਆਂ ਪਈਆਂ ਹਨ ਜਾਂ ਨਿਸਚਿਤ ਤੌਰ ਤੇ ਮਿਲਣੀਆਂ ਅਸੰਭਵ ਹੋ ਗਈਆਂ ਹਨ। ਸਾਡੇ ਸਿਰ ਤੇ ਪਿਛਲੀਆਂ ਦੇਣਦਾਰੀਆਂ ਵੀ ਖੜੀਆਂ ਹਨ। ਵਰਿਆਮ ਦਾ ਫੱਟਾ ਪਾ ਦੇਣ ਤਕ ਦੀ ਗੱਲ ਸੋਚੀ ਗਈ ਸੀ। ਇਹ ਗਲ ਵਿਚਾਰ ਕੇ ਕਿ ਪਰਚਾ ਖੜਾ ਕਰਨਾ ਬਹੁਤ ਮਿਹਨਤ ਮੁਸ਼ਕਤ ਅਤੇ ਮੁਸ਼ਕਲਾਂ ਨਾਲ ਲੜਨ ਦਾ ਕਾਰਜ ਹੈ, ਖਤਮ ਕਰਨਾ ਆਸਾਨ ਹੈ (ਜਿਸ ਨੂੰ ਦੁਬਾਰਾ ਚਾਲੂ ਕਰਨਾ ਤਾਂ ਸੋਚਿਆ ਵੀ ਨਹੀਂ ਜਾ ਸਕਦਾ) ਅਸੀਂ ਫੈਸਲਾ ਕੀਤਾ ਹੈ ਕਿ ਵਰਿਆਮ ਜਾਰੀ ਰਹੇਗਾ। ਵਕਤੀ ਤੌਰ ਤੇ ਇਸ ਦਾ ਆਕਾਰ ਭਾਵੇਂ ਸਕੋੜਨਾ ਪਵੇ।

ਸਾਡੀ ਪਾਠਕਾਂ ਅਤੇ ਸਰਪ੍ਰਸਤਾਂ ਅਗੇ ਬੇਨਤੀ ਹੈ ਕਿ ਅਗੋਂ ਤੋਂ ਜਿਹੋ ਜਿਹਾ ਵੀ ਪਰਚਾ ਅਸੀਂ ਭੇਜੀਏ ਸਾਨੂੰ ਸਹਿਯੋਗ ਦੇਣ।

—ਸਾਡੀ ਉਹਨਾਂ ਸੱਜਣਾਂ ਦੀ ਸੇਵਾ ਵਿਚ ਵੀ ਖਾਸ ਬੇਨਤੀ ਹੈ ਜਿਨ੍ਹਾਂ ਦੇ ਚੰਦੇ ਬਕਾਏ ਹਨ। ਇਹ ਥੋੜੀ ਰਾਸ਼ੀ ਦੇ ਵੀ ਹਨ ਅਤੇ ਬਹੁਤੀ ਦੇ ਵੀ। ਕ੍ਰਿਪਾ ਕਰਕੇ ਏਨਾ ਕੁ ਖਿਆਲ ਤਾਂ ਕਰਨ ਕਿ ਇਹਨਾਂ ਚੰਦਿਆਂ ਦੇ ਸਿਰ ਤੇ ਵਰਿਆਮ ਦਾ ਜੀਵਨ ਹੈ।

—ਜਿਹੜੇ ਗੁਰਮੁਖਾਂ ਨੇ ਵਰਿਆਮ ਦੇ ਇਸ਼ਤਿਹਾਰਾਂ ਦੀਆਂ ਰਕਮਾਂ ਨਹੀਂ ਭੇਜੀਆਂ ਉਹ ਵਰਿਆਮ ਦੇ ਹਾਲ ਤੇ ਰਹਿਮ ਕਰਕੇ ਅਪਣੇ ਬਕਾਏ ਜ਼ਰੂਰ ਭੇਜ ਦੇਣ। ਬੜੀ ਮਿਹਰਬਾਨੀ ਵਾਲੀ ਗੱਲ ਹੋਵੇਗੀ।

—ਸਾਡੇ ਕੁਝ ਸਹਿਯੋਗੀ ਮਿੱਤਰ ਲਗਾਤਾਰ ਵਰਿਆਮ ਦਾ ਸਾਥ ਦਿੰਦੇ ਆ ਰਹੇ ਹਨ। ਅਸੀਂ ਬੇਨਤੀ ਕਰਦੇ ਹਾਂ ਕਿ ਉਹ ਥੋਹੜਾ ਕੁ ਹੋਰ ਭਾਰ ਚੁਕਣ। ਵਰਿਆਮ ਦੇ ਇਸ਼ਤਿਹਾਰਾਂ ਦੇ ਰੇਟਾਂ ਵਿਚ ਕੁਝ ਵਧਾਵਾ ਹੋਰ ਪਰਵਾਨ ਕਰ ਲੈਣ। ਕੁਝ ਇਸ਼ਤਿਹਾਰਾਂ ਦਾ ਆਕਾਰ ਵਡਾ ਕਰ ਦੇਣ। ਕੁਝ ਸਮਰਥ ਦੋਸਤ ਜੋ ਕੰਢੇ ਬੈਠ ਤਮਾਸ਼ਾ ਦੇਖ ਰਹੇ ਹਨ ਵਰਿਆਮ ਦੀ ਸਹਾਇਤਾ ਵਾਸਤੇ ਬਹੁਤਲ ਅਤੇ ਆਪਣੀ ਫਰਮਾਂ ਦੇ ਇਸ਼ਤਿਹਾਰ ਭੇਜਣ। ਛੋਟੇ ਛੋਟੇ ਲਗਾਤਾਰ ਇਸ਼ਤਿਹਾਰ ਵੀ ਚਲ ਸਕਦੇ ਹਨ।

ਵਰਿਆਮ ਦੇ ਸਭ ਸ਼ੁਭਚਿੰਤਕਾਂ ਨੂੰ ਅਸੀਂ ਅਪੀਲ ਕਰਦੇ ਹਾਂ ਕਿ ਉਹ ਆਪ ਆਪਣਾ ਰਸੂਖ ਵਰਤ ਕੇ ਨਵੇਂ ਸਾਲਾਨਾ, ਪੰਜ ਸਾਲਾ ਅਤੇ ਜੀਵਨ ਮੈਂਬਰ ਬਣਾਉਣ ਅਤੇ ਵਰਿਆਮ ਵਾਸਤੇ ਹੋਰ ਸਹਾਇਤਾ ਦਾ ਪਰਬੰਧ ਕਰਨਾ ਜ਼ਰੂਰੀ ਬਣਾਉਣ।

ਨਹੀਂ ਤਾਂ, 'ਚੀਤ ਜਾਏਗੀ ਤੇਰੀ ਨਾਥ ਮੇਰਾ ਕੀ ਜਾਏ'

—ਜਗਦੀਸ਼ ਸਿੰਘ

# ਸ: ਹੰਸਪਾਲ ਮੁੜ ਰਾਜਸਭਾ ਵਿਚ



ਸ: ਹਰਵਿੰਦਰ ਸਿੰਘ ਹੰਸਪਾਲ ਚੰਡੀਗੜ੍ਹ ਵਿਖੇ ਦੂਸਰੀ ਵਾਰ ਰਾਜ ਸਭਾ ਦੇ ਮੈਂਬਰ ਚੁਣੇ ਜਾਣ ਬਾਅਦ ਪ੍ਰਸੰਸਕਾਂ ਦਰਮਿਆਨ ਖੜੇ ਹਨ। ਖੱਬੇ ਪਾਸੇ ਚੌਧਰੀ ਜਗਜੀਤ ਸਿੰਘ ਐਮ. ਐਲ. ਏ. ਖੜੇ ਵਿਖਾਈ ਦੇ ਰਹੇ ਹਨ।

ਸ: ਹਰਵਿੰਦਰ ਸਿੰਘ ਹੰਸਪਾਲ ਦੂਸਰੀ ਵਾਰ ਮੈਂਬਰ ਪਾਰਲੀਮੈਂਟ (ਰਾਜ ਸਭਾ) ਚੁਣੇ ਗਏ ਹਨ। ਇਹ ਚੋਣਾਂ ਹਰ ਦੋ ਸਾਲ ਬਾਅਦ ਹੁੰਦੀਆਂ ਹਨ ਅਤੇ ਇਕ ਮੈਂਬਰ ਛੇ ਸਾਲ ਵਾਸਤੇ ਮੈਂਬਰ ਰਹਿੰਦਾ ਹੈ।

ਹੰਸਪਾਲ ਜੀ ਦਾ ਦੂਸਰੀ ਵਾਰ ਪਾਰਲੀਮੈਂਟ ਵਿਚ ਜਾਣਾ ਬੜੇ ਮਾਣ ਵਾਲੀ ਗੱਲ ਹੈ। ਇਹ ਪਹਿਲਾ ਮੌਕਾ ਹੋਵੇਗਾ ਕਿ ਕੋਈ ਨਾਮਧਾਰੀ ਲਗਾਤਾਰ ੧੨ ਸਾਲ ਪਾਰਲੀਮੈਂਟ ਦਾ ਮੈਂਬਰ ਰਹੇਗਾ। ਇਹਨਾਂ ਮੈਂਬਰਾਂ ਨੂੰ ਅਸੰਬਲੀ ਦੇ ਮੈਂਬਰਾਂ ਨੇ ਚੁਣਨਾ ਹੁੰਦਾ ਹੈ। ਪੰਜਾਬ ਅਸੰਬਲੀ ਵਿਚ ਕਾਂਗਰਸ (ਆਈ) ਦੇ ਕੇਵਲ ੩੧ ਮੈਂਬਰ ਹਨ ਜਦੋਂ ਕਿ ਇਹ ਸੀਟ ਜਿੱਤਣ ਵਾਸਤੇ ਘਟੋ ਘੱਟ ੩੯ ਵੋਟਾਂ ਦੀ ਲੋੜ ਸੀ। ਸ: ਹੰਸਪਾਲ ਜੀ ਦੀ ਇਸ ਜਿੱਤ ਦੀ ਇਹ ਵਿਸ਼ੇਸ਼ਤਾ ਹੈ ਕਿ ਆਪ ਨੂੰ ਪੰਜਾਬ ਦੀਆਂ ਲਗ ਭਗ ਸਾਰੀਆਂ ਪਾਰਟੀਆਂ ਨੇ ਹੀ ਆਪਣੇ ਥੋੜੇ ਬਹੁਤ ਵੋਟ ਦਿਤੇ। ਕਾਂਗਰਸ, ਅਕਾਲੀ, ਭਾਰਤੀ ਜਨਤਾ ਪਾਰਟੀ ਅਤੇ ਕਮਿਊਨਿਸਟਾਂ ਨੇ ਕੋਈ ਨਾ ਕੋਈ ਵੋਟ ਜ਼ਰੂਰ ਦਿਤਾ।

ਦੋਹਨਾਂ ਗੱਲਾਂ ਤੋਂ ਇਲਾਵਾ ਇਹ ਹੰਸਪਾਲ ਜੀ ਦੇ ਸਰਬ ਸਾਂਝੀਵਾਲਤਾ ਵਾਲੇ ਨਾਮਧਾਰੀ ਵਿਰਸੇ ਦੀ ਜਿੱਤ ਹੈ।

ਇਹ ਬਹੁਤ ਖੁਸ਼ੀ ਦੀ ਗੱਲ ਹੈ ਕਿ ਆਪ ਆਪਣੀ ਜਿੱਤ ਦਾ ਕਾਰਨ ਸਤਿਗੁਰੂ ਜੀ ਦੀ ਕ੍ਰਿਪਾ ਨੂੰ ਹੀ ਮੰਨਦੇ ਹਨ। ਇਹ ਆਪਣੇ ਆਪ ਵਿਚ ਬਹੁਤ ਵੱਡੀ ਗੱਲ ਹੈ ਅਤੇ ਇਹ ਹੀ ਹੰਸਪਾਲ ਜੀ ਨੂੰ ਦੂਸਰੇ ਲੋਕਾਂ ਤੋਂ ਵਖਰਾਉਂਦੀ ਹੈ।

ਇਹਨਾਂ ਥੋੜੇ ਸ਼ਬਦਾਂ ਦੁਆਰਾ ਅਸੀਂ ਹੰਸਪਾਲ ਜੀ ਨੂੰ ਦੁਬਾਰਾ ਚੁਣੇ ਜਾਣ ਤੇ ਵਧਾਈ ਦੇਂਦੇ ਹਾਂ ਅਤੇ ਆਸ ਕਰਦੇ ਹਾਂ ਕਿ ਉਹ ਆਪਣੀਆਂ ਸ਼ਕਤੀਆਂ ਲੋਕ ਭਲਾਈ ਵਾਸਤੇ ਵਰਤਣਗੇ।

—ਜਗਦੀਸ਼ ਸਿੰਘ

# ਵਰਿਆਮ

ਜੂਨ ੧੯੮੬

ਜਿਲਦ ੧੧ ਅੰਕ : ੮


(ਪਿਛਲੇ ਅਪਰੈਲ ਮਈ ਅੰਕ ਦਾ ਨੰਬਰ ੬—੭ ਸੀ। ਪਰੂਫ ਦੀ ਗਲਤੀ ਨਾਲ ੫—੬ ਛੱਪ ਗਿਆ ਸੀ।)

## ਵਿਦਿਅਕ ਸੰਮੇਲਣ

ਨਾਮਧਾਰੀ ਵਿਦਿਅਕ ਜਥੇ ਦਾ ੨੧ਵਾਂ ਸਾਲਾਨਾ ਸਮਾਗਮ ਸ੍ਰੀ ਭੈਣੀ ਸਾਹਿਬ ਵਿਖੇ ੨੨ ਤੋਂ ੨੬ ਜੂਨ ਤਕ ਹੋਇਆ। ਜਥੇ ਦੇ ਸਕੱਤਰ ਵਲੋਂ ਰਿਪੋਰਟ ਮਿਲਣ ਤੇ ਅਗਲੇ ਪਰਚੇ ਵਿਚ ਪ੍ਰਕਾਸ਼ਤ ਕੀਤੀ ਜਾਵੇਗੀ।

—ਸੰਪਾਦਕ


ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੌਰ ਮਿਲ)
ਜਲੰਧਰ-੧੪੪੦੦੧
ਫੋਨ : ੭੧੨੦੪ ਪੀ. ਪੀ.

Office Address
Monthly WARIAM
(Punjabi)
Ladowali Road
(Near Madan Flour Mill
Jalandhar-144001
Phone : 71204 PP


## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛੱਪੇ ਲੇਖਾਂ ਦੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

## ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੨-੫੦ ਰੁਪਏ |
| ਸਾਲਾਨਾ ਚੰਦਾ | | ੨੫-੦੦ ਰੁਪਏ |
| ਤਿੰਨ ਸਾਲ ਵਾਸਤੇ | | ੬੫-੦੦ ,, |
| ਪੰਜ ਸਾਲ ਵਾਸਤੇ | | ੧੦੦-੦੦ ,, |
| ਲਾਈਫ ਮੈਂਬਰ | | ੩੦੦-੦੦ ,, |
| **ਵਿਦੇਸ਼ ਸਾਲਾਨਾ** | | |
| ਬਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੬੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੭੫-੦੦ ,, |
| ਅਮਰੀਕਾ : ਕੈਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੭੫-੦੦ ,, |

# ਮਸਲਾ ਚੰਡੀਗੜ੍ਹ ਦਾ

ਚੰਡੀਗੜ੍ਹ ਸ਼ਹਿਰ ਦਾ ਮਸਲਾ ਚੰਡੀ ਦਾ ਰਗੜ੍ਹ ਹੀ ਬਣ ਗਿਆ ਹੈ। ਜਦੋਂ ਵੰਡੀਆਂ ਪੈਣੀਆਂ ਸ਼ੁਰੂ ਹੋਈਆਂ ਤਾਂ ਉਸ ਦੀ ਪਹਿਲੀ ਭੇਟ ਤਾਂ ਲਾਹੌਰ ਹੋਇਆ। ਪੂਰਬੀ ਪੰਜਾਬ ਜਾਂ ਭਾਰਤੀ ਪੰਜਾਬ ਕੋਲ ਕੋਈ ਰਾਜਧਾਨੀ ਨਹੀਂ ਸੀ। ਲਾਹੌਰ ਤੋਂ ਬਗੈਰ ਕਿਸੇ ਪੰਜਾਬ ਦਾ ਤਸੱਵਰ ਵੀ ਨਹੀਂ ਸੀ ਹੋ ਸਕਦਾ ਪਰ ਹੋਣੀ ਨੇ ਕਰਵਾ ਦਿਤਾ। ਪੰਜਾਂ ਦਰਿਆਵਾਂ ਦੀ ਧਰਤੀ ਕੋਲ ਕੁਲ ਢਾਈ ਦਰਿਆ ਰਹਿ ਗਏ ਪਰ ਪੰਜਾਬੀਆਂ ਨੇ ਫਿਰ ਵੀ ਨਾਮ ਪੰਜਾਬ ਹੀ ਰਖਿਆ।

ਇਹ ਪੰਜਾਬ ਐਡਾ ਛੋਟਾ ਸੀ ਕਿ ਇਸ ਵਿਚ ਪਟਿਆਲਾ, ਨਾਭਾ, ਕਪੂਰਥਲਾ ਆਦਿਕ ਰਿਆਸਤੀ ਇਲਾਕੇ ਨਹੀਂ ਸਨ। ਫਗਵਾੜਾ ਵੀ ਪੰਜਾਬ ਵਿਚ ਨਹੀਂ ਸੀ। ਇਹਨਾਂ ਰਿਆਸਤੀ ਇਲਾਕਿਆਂ ਦਾ ਵਖਰਾ ਸੂਬਾ ਪੈਪਸੂ ਸੀ। ਬਹੁਤਾ ਕੰਮ ਜਲੰਧਰੋਂ ਹੁੰਦਾ ਸੀ ਜਾਂ ਸ਼ਿਮਲਿਓਂ। ਪੈਪਸੂ ਬਾਦ ਵਿਚ ਪੰਜਾਬ ਵਿਚ ਸ਼ਾਮਲ ਕੀਤਾ ਗਿਆ ਤਾਂ ਇਹਦਾ ਕੁਝ ਮੂੰਹ ਮੱਥਾ ਬਣਿਆ। ਬਾਕੀ ਸਭ ਸ਼ਹਿਰਾਂ ਦੇ ਕਲੇਸ਼ ਤਿਆਗ ਕੇ ਸ਼ਿਵਾਲਕ ਦੇ ਪੈਰਾਂ ਵਿਚ ਇਕ ਨਵਾਂ ਸ਼ਹਿਰ ਪੰਜਾਬ ਦੀ ਰਾਜਧਾਨੀ ਵਜੋਂ ਉਸਾਰਿਆ ਗਿਆ। ਚੰਡੀਗੜ੍ਹ ਆਪਣੀ ਨਵੀਨਤਾ ਕਾਰਨ ਸੰਸਾਰ ਵਿਚ ਪ੍ਰਸਿਧ ਹੋਇਆ।

ਜਦੋਂ ਪੰਜਾਬ ਦਾ ਪੁਨਰਗਠਨ ਸ਼ੁਰੂ ਹੋਇਆ ਤਾਂ ਪੰਜਾਬੀ ਬੋਲਦੇ ਇਲਾਕੇ ਦਾ ਪੰਜਾਬੀ ਸੂਬਾ ਕਾਇਮ ਕਰਨ ਵਾਸਤੇ ਸ਼ਾਹ ਕਮਿਸ਼ਨ ਭਾਰਤ ਸਰਕਾਰ ਨੇ ਕਾਇਮ ਕੀਤਾ। ਅਕਾਲੀਆਂ ਨੇ ਪੰਜਾਬੀ ਸੂਬਾ ਲੈਣ ਵਾਸਤੇ ਇਕ ਲੰਮੀ ਲੜਾਈ ਲੜੀ ਸੀ ਜਿਸਦੇ ਫਲ ਸਰੂਪ ਉਸ ਬਾਰੇ ਪੰਜਾਬ ਵਿਚੋਂ ਹੀ ਇਕ ਸੂਬਾ ਪੰਜਾਬੀ ਸੂਬਾ ਬਣਿਆ ਤੇ ਦੂਸਰਾ ਹਰਿਆਣਾ ਪ੍ਰਾਂਤ।

ਪੰਜਾਬੀ ਸੂਬਾ ਹੋਂਦ ਵਿਚ ਆਇਆ ਤਾਂ ਸ਼ਾਹ ਕਮਿਸ਼ਨ ਨੇ ਨਵੀਂ ਰਾਜਧਾਨੀ ਨੂੰ ਵੀ ਨਵੇਂ ਪੰਜਾਬ ਤੋਂ ਖੋਹ ਕੇ ਹਰਿਆਣੇ ਨੂੰ ਦੇ ਦਿਤਾ। ਇਹ ਹਾਲਾਤ ਦੀ ਸਿਤਮ-ਜ਼ਰੀਫੀ ਸੀ ਕਿ ਲਾਹੌਰ ਪਾਕਿਸਤਾਨ ਨੇ ਲੈ ਲਿਆ, ਸ਼ਿਮਲਾ ਹਿਮਾਚਲ ਪ੍ਰਦੇਸ਼ ਕੋਲ ਚਲਾ ਗਿਆ ਅਤੇ ਚੰਡੀਗੜ੍ਹ ਹਰਿਆਣੇ ਨੂੰ ਦੇਣਾ ਤੈ ਹੋ ਗਿਆ। ਪੰਜਾਬੀਆਂ ਦੇ ਦਬਾ ਕਾਰਣ ਕੇਂਦਰ ਨੇ ਚੰਡੀਗੜ੍ਹ ਹਰਿਆਣੇ ਨੂੰ ਤਾਂ ਨਾ ਦਿਤਾ ਪਰ ਇਹ ਪੰਜਾਬ ਨੂੰ ਵੀ ਨਾ ਮਿਲਿਆ ਸਗੋਂ ਕੇਂਦਰ ਨੇ ਆਪਣੇ ਕੋਲ ਰਖ ਲਿਆ। ਉਦੋਂ ਦਾ ਖੁਸਿਆ ਚੰਡੀਗੜ੍ਹ ਅਜੇ ਤਕ ਮੁੜ ਪੰਜਾਬ ਨੂੰ ਨਹੀਂ ਮਿਲਿਆ।

ਜਦੋਂ ਅਕਾਲੀ, ਪੰਜਾਬੀ ਸੂਬੇ ਦੀ ਪ੍ਰਾਪਤੀ ਦੇ ਜਸ਼ਨ ਮਨਾ ਚੁਕੇ ਤਾਂ ਉਹਨਾਂ ਨੇ ਚੰਡੀਗੜ੍ਹ ਦੀ ਪ੍ਰਾਪਤੀ ਲਈ ਮੁੜ ਕਮਰਕੱਸੇ ਕੀਤੇ। ''ਖਿੜਿਆ ਫੁਲ ਗੁਲਾਬ ਦਾ, ਚੰਡੀਗੜ੍ਹ ਪੰਜਾਬ ਦਾ'' ਨਾਹਰਾ ਮੁੜ ਗੂੰਜਣ ਲਗਾ। ਜਥੇ ਚੰਡੀਗੜ੍ਹ ਵਲ ਕੂਚ ਕਰਨ ਲਗੇ ਅਤੇ ਗ੍ਰਿਫਤਾਰੀਆਂ ਦੇਣ ਲਗੇ। ਅੰਤ ਉਤੇ ਅਕਾਲੀ ਆਗੂ ਸੰਤ ਫਤਹਿ ਸਿੰਘ ਜੀ ਨੇ ਐਲਾਨ ਕੀਤਾ ਕਿ ਜੇ ਚੰਡੀਗੜ੍ਹ ਪੰਜਾਬ ਨੂੰ ਨਹੀਂ ਮਿਲਦਾ ਤਾਂ ਮੈਂ ਆਪਣੇ ਆਪ ਅੱਗ ਵਿਚ ਸੜ ਕੇ ਮਰ ਜਾਵਾਂਗਾ। ਉਹਨਾਂ ਕਬੀਰ ਦੀ ਤੁਕ ''ਅਬ ਕਹਿ ਜਰਾ ਮਰਾ ਸਿਧ ਪਾਈਐ'' ਦਾ ਪਰਚਾਰ ਕੀਤਾ। ਅਕਾਲ ਤਖਤ ਦੇ ਉਪਰ ਕੋਠੇ ਪੰਜ ਅਗਨ ਕੁੰਡ ਬਣਾਏ ਗਏ ਜਿਥੇ ਸੰਤ ਫਤਹਿ ਸਿੰਘ ਜੀ ਨੇ ਪੰਜ ਸਹਿਯੋਗੀਆਂ ਨਾਲ ਆਤਮਦਾਹ ਕਰਨਾ ਸੀ। ਅੰਤਲੇ ਪਲਾਂ ਤਕ ਸਰਗਰਮੀਆਂ ਚਲਦੀਆਂ ਰਹੀਆਂ। ਐਨ ਸੜ ਮਰਨ ਦੇ ਵਕਤ ਤੋਂ ਸਰਦਾਰ ਹੁਕਮ ਸਿੰਘ ਦਿਲੀ ਤੋਂ ਹਵਾਈ ਜਹਾਜ਼ ਰਾਹੀਂ ਆਏ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦਾ ਫੈਸਲਾ ਦਸਿਆ ਗਿਆ ਕਿ ਚੰਡੀਗੜ੍ਹ ਪੰਜਾਬ ਨੂੰ ਮਿਲੇਗਾ ਅਤੇ ਅਬੋਹਰ ਫਾਜ਼ਿਲਕਾ ਸ਼ਹਿਰਾਂ ਸਮੇਤ ਸਾਰਾ ਇਲਾਕਾ ਹਰਿਆਣੇ ਨੂੰ ਜਾਵੇਗਾ। ਸਿੰਘਾਂ ਫਤਹਿ ਦੇ ਜੈਕਾਰੇ ਛੱਡੇ ਅਤੇ ਸੰਤ ਫਤਹਿ ਸਿੰਘ ਜੀ ਵਰਤ ਤੋੜ ਕੇ ਸੜ ਮਰਨ ਤੋਂ ਵੀ ਸੁਰਖ਼ਰੂ ਹੋ ਗਏ। ਬਹੁਤ ਸਾਲਾਂ ਬਾਅਦ ਵਿਚ ਪਤਾ ਲਗਾ ਕਿ ਸੰਤ ਫਤਹਿਸਿੰਘਜੀ ਦੀ ਕੀਮਤੀ ਜਾਨ ਬਚਾਉਣ ਵਾਸਤੇ ਇੰਜ ਪਧਰੀ ਡਰਾਮਾ ਕੀਤਾ ਗਿਆ ਸੀ। ਜਿੱਤ ਦੀ ਖੁਸ਼ੀ ਦੇ ਰੁਝੇਵੇਂ ਤੋਂ ਸਿੰਘ ਵੇਹਲੇ ਹੋਏ ਤਾਂ ਉਹਨਾਂ ਨੂੰ ਸਮਝ ਆਈ ਕਿ ਚੰਡੀਗੜ੍ਹ ਲੈ ਕੇ ਅਬੋਹਰ ਫਾਜ਼ਲਕਾ ਦਾ ਵਿਸ਼ਾਲ ਇਲਾਕਾ ਹੀ ਦੇ ਦੇਣਾ ਕਾਹਦੀ ਜਿੱਤ ਹੋਈ। ਫਲਸਰੂਪ ਚੰਡੀਗੜ੍ਹ ਜੂੰ ਦਾ ਤੂੰ ਕੇਂਦਰ ਕੋਲ ਹੀ ਰਿਹਾ।

ਨਾ ਪੰਜਾਬ ਨੂੰ ਚੰਡੀਗੜ੍ਹ ਮਿਲਿਆ ਨਾ ਸੰਤ ਜੀ ਸ਼ਹੀਦ ਹੋਏ। ਸੰਤਾਂ ਦੇ ਇਸ ਬਚਨ-ਭੰਗ ਦੇ ਪਸ਼ਚਾਤਾਪ ਵਜੋਂ ਇਕ ਕਾਂਗਰਸੀ ਸਿਖ ਆਗੂ ਸ: ਦਰਸ਼ਨ ਸਿੰਘ ਫੇਰੂਮਾਨ ਨੇ ੭੪ ਦਿਨ ਦੀ ਭੁਖ ਹੜਤਾਲ ਕਰਕੇ ਚੰਡੀਗੜ੍ਹ ਦੀ ਪ੍ਰਾਪਤੀ ਲਈ ਪ੍ਰਾਣ ਤਿਆਗ ਦਿਤੇ ਪਰ ਉਸ ਵੇਲੇ ਦੀ ਅਕਾਲੀ ਸਰਕਾਰ ਨੇ ਸ: ਫੇਰੂਮਾਨ ਨੂੰ ਕੋਈ ਮਾਨਤਾ ਨਾ ਦਿਤੀ। ਉਸ ਵੇਲੇ ਸੰਤ ਜੀ ਜਿੰਦਾ ਸਨ ਪਰ ਉਹਨਾਂ ਵੀ ਫੇਰੂਮਾਨ ਜੀ ਨੂੰ

ਗ਼ਾਇਬ ਨਾ ਕਿਤੀ। ਅਕਾਲੀਆਂ ਦੀ ਲੀਡਰਸ਼ਿਪ ਸਰਕਾਰ ਵਿਚ ਤੇ ਜਥੇਬੰਦੀ ਵਿਚ ਕਈ ਵਾਰ ਬਦਲੀ ਤੇ ੧੯੭੭ ਵਿਚ ਤਾਂ ਜਨਤਾ ਰਾਜ ਵੇਲੇ ਕੇਂਦਰ ਵਿਚ ਵੀ ਅਕਾਲੀਆਂ ਦੇ ਮੰਤਰੀ ਸਨ।

ਅਕਾਲੀਆਂ ਦੇ ਸੱਤਾ ਵਿਚੋਂ ਲਾਂਭੇ ਹੋਣ ਉਪਰੰਤ ਅਤੇ ਸ੍ਰੀਮਤੀ ਇੰਦਰਾ ਦੇ ਪ੍ਰਧਾਨ ਮੰਤਰੀ ਬਣਨ ਤੇ ਮੁੜ ਅਕਾਲੀ ਐਜੀਟੇਸ਼ਨ ਸ਼ੁਰੂ ਹੋਈ। ਇਸ ਸਮੇਂ ਕੇਂਦਰੀ ਸਰਕਾਰ ਨੂੰ ਇਕ ਮੰਗਾਂ ਦਾ ਲੰਮਾ ਚਿੱਠਾ ਵੀ ਦਿਤਾ ਗਿਆ ਜਿਸ ਮਗਰੋਂ ਹੀ ਸ੍ਰੀ ਦਰਬਾਰ ਸਾਹਿਬ ਤੋਂ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਅਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਜ਼ਬਰਦਸਤ ਅੰਦੋਲਨ ਚਲਿਆ। ਇਕ ਪਾਸੇ ਇਹ ਸ਼ਾਂਤਮਈ ਸੀ ਤੇ ਦੂਸਰੇ ਪਾਸੇ ਹਿੰਸਾ ਦਾ ਖ਼ੂਨੀ ਦੌਰ ਦੌਰਾ ਚਲਿਆ ਜੋ ਅਜੇ ਤਕ ਚਲ ਰਿਹਾ ਹੈ। ਅੰਮ੍ਰਿਤਸਰ ਵਿਚ ਬਲਿਊ ਸਟਾਰ ਆਪਰੇਸ਼ਨ, ਦਿਲੀ ਵਿਚ ਸ੍ਰੀਮਤੀ ਇੰਦਰਾ ਦਾ ਕਤਲ ਅਤੇ ਉਸ ਬਾਦ ਸਿਖ ਵਿਰੋਧੀ ਦੰਗੇ ਇਹਨਾਂ ਅਤਿ ਦੁਖਦਾਈ ਘਟਨਾਵਾਂ ਤੋਂ ਬਾਅਦ ਪਿਛਲੇ ਸਾਲ ਰਾਜੀਵ-ਲੌਂਗੋਵਾਲ ਸਮਝੌਤਾ ਹੋਇਆ। ਇਸ ਸਮਝੌਤੇ ਨੂੰ ਅਮਨ ਸ਼ਾਂਤੀ ਦਾ ਸਮਝੌਤਾ ਸਮਝਿਆ ਗਿਆ :

ਇਸ ਸਮਝੌਤੇ ਵਿਚ ਚੰਡੀਗੜ੍ਹ ਬਾਰੇ ਮੁਢ ਵਾਅਦਾ ਕੀਤਾ ਗਿਆ। ਇਲਾਕਾਈ ਦਾਅਵੇ ਦੀ ਧਾਰਾ ੭ ਵਿਚ ਲਿਖਿਆ ਗਿਆ।

੭-੧ ਚੰਡੀਗੜ੍ਹ ਦਾ ਕੈਪੀਟਲ ਪ੍ਰਾਜੈਕਟ ਇਲਾਕਾ ਪੰਜਾਬ ਨੂੰ ਜਾਵੇਗਾ। ਨਾਲ ਲਗਦੇ ਕੁਝ ਇਲਾਕੇ ਜੋ ਪਹਿਲਾਂ ਹਿੰਦੀ ਜਾਂ ਪੰਜਾਬੀ ਰੀਜਨ ਦੇ ਸਨ, ਕੇਂਦਰੀ ਪ੍ਰਬੰਧਤ ਇਲਾਕੇ ਵਿਚ ਸ਼ਾਮਲ ਕੀਤੇ ਗਏ ਸਨ। ਜਦੋਂ ਕੈਪੀਟਲ ਰੀਜਨ ਪੰਜਾਬ ਨੂੰ ਜਾਵੇਗਾ ਤਾਂ ਨਾਲ ਹੀ ਉਹ ਇਲਾਕੇ ਪੰਜਾਬ ਨੂੰ ਤਬਦੀਲ ਕੀਤੇ ਜਾਣਗੇ ਜਿਹੜੇ ਪਹਿਲਾਂ ਦੇ ਪੰਜਾਬ ਰਾਜ ਦੇ ਪੰਜਾਬੀ ਰੀਜਨ ਵਿਚੋਂ ਕੇਂਦਰੀ ਪ੍ਰਬੰਧਤ ਇਲਾਕੇ ਵਿਚ ਜੋੜੇ ਗਏ ਸਨ ਅਤੇ ਹਿੰਦੀ ਰੀਜਨ ਵਿਚੋਂ ਜੋੜੇ ਗਏ ਇਲਾਕੇ ਹਰਿਆਣੇ ਨੂੰ ਜਾਣਗੇ। ਸਮੁਚੀ ਸੁਖਣਾ ਝੀਲ ਚੰਡੀਗੜ੍ਹ ਦੇ ਹਿੱਸੇ ਵਜੋਂ ਰਖੀ ਜਾਵੇਗੀ ਤੇ ਇੰਜ ਪੰਜਾਬ ਨੂੰ ਜਾਵੇਗੀ।

੭.੨ ਸ੍ਰੀਮਤੀ ਇੰਦਰਾ ਗਾਂਧੀ ਹਮੇਸ਼ਾ ਕਹਿੰਦੇ ਰਹੇ ਹਨ ਕਿ ਜਦੋਂ ਚੰਡੀਗੜ੍ਹ ਪੰਜਾਬ ਨੂੰ ਮਿਲੇਗਾ ਤਾਂ ਉਦੋਂ ਪੰਜਾਬ ਵਿਚਲੇ ਕੁਝ ਹਿੰਦੀ ਬੋਲਦੇ ਇਲਾਕੇ ਹਰਿਆਣਾ ਨੂੰ ਜਾਣਗੇ। ਚੰਡੀਗੜ੍ਹ ਦੀ ਥਾਂ ਉਤੇ ਹਰਿਆਣੇ ਨੂੰ ਜਾਣ ਵਾਲੇ ਹਿੰਦੀ ਬੋਲਦੇ ਹੋਰ ਇਲਾਕਿਆਂ ਨੂੰ ਨਿਰਧਾਰਤ ਕਰਨ ਲਈ ਇਕ ਕਮਿਸ਼ਨ ਬਣਾਇਆ ਜਾਵੇਗਾ।

ਨਾਲ ਲਗਦੇ ਹੋਣਾ, ਭਾਸ਼ਾਈ ਸਮਰੂਪਤਾ ਅਤੇ ਪਿੰਡ ਨੂੰ ਇਕਾਈ ਮੰਨਣ ਦਾ ਅਸੂਲ ਇਸ ਨਿਰਧਾਰਨ ਦਾ ਆਧਾਰ ਹੋਵੇਗਾ। ਕਮਿਸ਼ਨ ਨੇ ਆਪਣੀ ਰਿਪੋਰਟ ੩੧ ਅਕਤੂਬਰ ੧੯੮੫ ਤਕ ਦੇਣੀ ਹੋਵੇਗੀ ਤੇ ਇਹ ਦੋਹਾਂ ਧਿਰਾਂ ਨੂੰ ਮੰਨਣੀ ਜ਼ਰੂਰੀ ਹੋਵੇਗੀ। ਇਸ ਕਮਿਸ਼ਨ ਦਾ ਕੰਮ ਸਿਰਫ ਇਸ ਪੱਖ ਤਕ ਸੀਮਤ ਹੋਵੇਗਾ ਅਤੇ ਆਮ ਸਰਹੱਦੀ ਦਾਅਵਿਆਂ ਤੋਂ ਵਖਰਾ ਹੋਵੇਗਾ ਜਿਹੜੇ ੭-੪ ਵਿਚ ਜ਼ਿਕਰ ਕੀਤੇ ਦੂਜੇ ਕਮਿਸ਼ਨ ਕੋਲ ਹੋਣਗੇ।

੭-੩ ਪੰਜਾਬ ਨੂੰ ਚੰਡੀਗੜ੍ਹ ਅਤੇ ਇਸ ਬਦਲੇ ਹਰਿਆਣੇ ਨੂੰ ਦਿਤੇ ਜਾਣ ਵਾਲੇ ਇਲਾਕਿਆਂ ਦਾ ਅਸਲ ਤਬਾਦਲਾ ਇਕੋ ਸਮੇਂ ੨੬ ਜਨਵਰੀ ੧੯੮੬ ਨੂੰ ਹੋਵੇਗਾ।

੭-੪ ਪੰਜਾਬ ਅਤੇ ਹਰਿਆਣਾ ਦੀਆਂ ਮੌਜੂਦਾ ਸਰਹੱਦਾਂ ਨੂੰ ਫਿਰ ਅਡਜਸਟ ਕਰਨ ਲਈ ਵੀ ਕੁਝ ਦਾਅਵੇ ਅਤੇ ਜਵਾਬੀ ਦਾਅਵੇ ਹਨ। ਇਹਨਾਂ ਸਵਾਲਾਂ ਨੂੰ ਵਿਚਾਰਨ ਅਤੇ ਰਿਪੋਰਟ ਦੇਣ ਲਈ ਸਰਕਾਰ ਇਕ ਹੋਰ ਕਮਿਸ਼ਨ ਨਿਯੁਕਤ ਕਰੇਗੀ। ਸੰਬੰਧਤ ਰਾਜਾਂ ਲਈ ਇਹ ਫੈਸਲਾ ਮੰਨਣਾ ਜ਼ਰੂਰੀ ਹੋਵੇਗਾ। ਕਮਿਸ਼ਨ ਪਿੰਡ ਨੂੰ ਇਕਾਈ, ਭਾਸ਼ਾਗਤ ਸਮਰੂਪਤਾ, ਅਤੇ ਇਲਾਕਾ ਨਾਲ ਲਗਦਾ ਹੋਣ ਨੂੰ ਆਧਾਰ ਬਣਾ ਕੇ ਕੰਮ ਕਰੇਗਾ।"

ਰਾਜੀਵ-ਲੌਂਗੋਵਾਲ ਸਮਝੌਤੇ ਦੀ ਬਿਨਾ ਤੇ ਭਾਰਤ ਸਰਕਾਰ ਨੇ ਜਸਟਿਸ ਮੈਥੀਊ ਤੇ ਆਧਾਰਤ ਇਕ ਕਮਿਸ਼ਨ ਕਾਇਮ ਕੀਤਾ। ਮੈਥੀਊ ਕਮਿਸ਼ਨ ਦਾ ਕੰਮ ਸੀ ਚੰਡੀਗੜ੍ਹ ਦੇ ਬਦਲੇ ਹਰਿਆਣਾ ਨੂੰ ਦੇਣ ਵਾਲੇ ਹਿੰਦੀ ਬੋਲਦੇ ਇਲਾਕੇ ਲਭਣਾ। ਮੈਥੀਊ ਕਮਿਸ਼ਨ ਦਾ ਸਾਰਾ ਜ਼ੋਰ ਅਬੋਹਰ ਫਾਜ਼ਲਕਾ ਵਿਚ ਹੀ ਲਗ ਗਿਆ। ਕਮਿਸ਼ਨ ਨੇ ਉਥੇ ਪੰਜਾਬੀ ਤੇ ਹਿੰਦੀ ਬੋਲਦੇ ਪਿੰਡਾਂ ਦਾ ਪਤਾ ਲਾਉਣ ਲਈ ਪਿਛਲੀ ਮਰਦਮ ਸ਼ੁਮਾਰੀ ਦੀਆਂ ਰਿਪੋਰਟਾਂ ਤਜ ਕੇ ਨਵੀਂ ਮਰਦਮ ਸ਼ੁਮਾਰੀ ਵੀ ਕੀਤੀ। ਇਹ ਇਕ ਪ੍ਰਕਾਰ ਦੀ ਰਾਇਸ਼ੁਮਾਰੀ ਸੀ। ਅਜਿਹੇ ਮੌਕਿਆਂ ਤੇ ਲੋਕਾਂ ਦੀ ਅਸਲ ਬੋਲੀ ਜਾਣ ਵਾਲੀ ਭਾਸ਼ਾ ਤਾਂ ਲਾਂਭੇ ਰਹਿ ਜਾਂਦੀ ਹੈ ਅਤੇ ਹੋਰ ਮਸਲੇ ਆ ਜਾਂਦੇ ਹਨ। ਇਸ ਸਮੇਂ ਪੰਜਾਬ ਦੀ ਅਕਾਲੀ ਸਰਕਾਰ ਦਾ ਸਾਰਾ ਜ਼ੋਰ ਅਬੋਹਰ ਫਾਜ਼ਲਕਾ ਨੂੰ ਬਚਾਉਣ ਵਿਚ ਲਗ ਗਿਆ ਅਤੇ ਹਰਿਆਣਾ

ਸਰਕਾਰ ਦਾ ਇਹ ਇਲਾਕਾ ਪ੍ਰਾਪਤ ਕਰਨ ਵਿਚ। ਪੰਜਾਬ ਸਰਕਾਰ ਨੇ ਇਸ ਇਲਾਕੇ ਤੋਂ ਇਲਾਵਾ ਹੋਰ ਥਾਵਾਂ ਬਾਰੇ ਵਿਚਾਰਨ ਨੂੰ ਕਿਹਾ ਪਰ ਕਮਿਸ਼ਨ ਨੇ ਹੋਰ ਪਾਸੇ ਧਿਆਨ ਹੀ ਨਾ ਦਿਤਾ।

ਕਮਿਸ਼ਨ ਨੇ ਅਬੋਹਰ ਫ਼ਾਜ਼ਲਕਾ ਸ਼ਹਿਰ ਸਮੇਤ ਕੋਈ ੮੫ ਪਿੰਡ 'ਹਿੰਦੀ ਬੋਲਦੇ' ਲਭ ਲਏ ਪਰ ਪਹਿਲਾ ਪੱਖ ਦਾ ਇਕੋ ਪਿੰਡ ਕੰਦੂ ਖੇੜਾ ਐਸਾ ਸੀ ਜਿਹੜਾ ਹਰਿਆਣਾ ਦੇ ਇਲਾਕੇ ਅਤੇ ਨਵੇਂ ਲਭੇ ਹਿੰਦੀ ਬੋਲਦੇ ਪਿੰਡਾਂ ਵਿਚ ਅੜਿਕਾ ਬਣ ਗਿਆ। ਪੰਜਾਬ ਸਮਝੌਤੇ ਦੀਆਂ ਮਦਾਂ ਅਨੁਸਾਰ ਜਿਨ੍ਹਾਂ ਵਿਚ ਕੰਦੂ ਖੇੜਾ ਪੰਜਾਬੀ ਬੋਲਦਾ ਇਲਾਕਾ ਵਿਚ ਹੈ ਅਬੋਹਰ ਫ਼ਾਜ਼ਲਕਾ ਹਰਿਆਣੇ ਨੂੰ ਨਹੀਂ ਦਿਤਾ ਜਾ ਸਕਦਾ ਸੀ। ਕਮਿਸ਼ਨ ਦੀ ਮਿਆਦ ਵੀ ਵਧਾਈ ਗਈ ਪਰ ਮੈਥੀਊ ਕਮਿਸ਼ਨ ਆਪਣੀ ਅਸਮਰਥਾ ਪਰਗਟ ਕਰਕੇ ਲਾਂਭੇ ਹੋ ਗਿਆ। ਜੇ ਅਬੋਹਰ ਫ਼ਾਜ਼ਲਕਾ ਤੋਂ ਵਖਰੇ ਇਲਾਕੇ ਕਮਿਸ਼ਨ ਵਿਚਾਰ ਅਧੀਨ ਲਿਆਉਂਦਾ ਤਾਂ ਸ਼ਾਇਦ ਗਲ ਬਣਦੀ।

ਮੈਥੀਊ ਕਮਿਸ਼ਨ ਦੀ ਮਿਆਦ ਵਿਚ ਵਿਚ ਕੇ ਵਧਾਈ ਪਰ ੨੬ ਜਨਵਰੀ ਨੂੰ ਨਾ ਚੰਡੀਗੜ੍ਹ ਪੰਜਾਬ ਨੂੰ ਮਿਲਿਆ ਨਾ ਕੋਈ ਹੋਰ ਤਬਾਦਲਾ ਹੋਇਆ। ਐਂਤਕੀ ਵਾਰੀ ਸਰਕਾਰ ਦੇ ਪ੍ਰਧਾਨ ਮੰਤਰੀ ਦਾ ਵਚਨ ਖਾਲੀ ਗਿਆ।

ਮੁੜ ਇਕ ਵਾਰ ਨਵਾਂ ਕਮਿਸ਼ਨ ਬਣਾਇਆ ਗਿਆ। ਵੈਨਕਟਾਰਮਈਆ ਕਮਿਸ਼ਨ। ਖਬਰਾਂ ਆਉਂਦੀਆਂ ਰਹੀਆਂ ਕਿ ਚੰਡੀਗੜ੍ਹ ਦੇ ਬਦਲੇ ੧੫੦੦੦ ਏਕੜ ਜ਼ਮੀਨ ਹਰਿਆਣੇ ਨੂੰ ਦਿਤੀ ਜਾ ਰਹੀ ਹੈ। ਹਰਿਆਣਾ ਸਰਕਾਰ ਦੇ ਧੜੱਲੇਦਾਰ ਮੁਖ ਮੰਤਰੀ ਭਜਨ ਲਾਲ ਨੂੰ ਵੀ ਬਦਲਿਆ ਗਿਆ ਅਤੇ ਨਵੇਂ ਮੁਖ ਮੰਤਰੀ ਚੌਧਰੀ ਬੰਸੀ ਲਾਲ ਨੇ ਸਭ ਫੈਸਲੇ ਪ੍ਰਵਾਨ ਕਰਨ ਦਾ ਐਲਾਨ ਵੀ ਕੀਤਾ। ਵੈਨਕਟਾਰਮਈਆ ਕਮਿਸ਼ਨ ਨੇ ਪੰਜਾਬ ਸਮਝੌਤੇ ਤੋਂ ਬਾਹਰ ਜਾ ਕੇ ਫੈਸਲਾ ਦਿਤਾ ਕਿ ਹਰਿਆਣੇ ਨੂੰ ਸਤਰ ਹਜ਼ਾਰ ਏਕੜ ਜ਼ਮੀਨ ਦਿਤੀ ਜਾਵੇ। ਇਸ ਸਤਰ ਹਜ਼ਾਰ ਏਕੜ ਚੋਂ ਉਹ ੪੫੦੦੦ ਏਕੜ ਤਾਂ ਲਭ ਸਕਿਆ ਬਾਕੀ ਦਾ ਇਲਾਕਾ ਲਭਣ ਲਈ ਉਸ ਪੰਜਾਬ ਸਰਕਾਰ ਨੂੰ ਕਹਿ ਦਿਤਾ।

ਇਸ ਦੇ ਨਾਲ ਹੀ ਕੌਮੀ ਏਕਤਾ ਉਤੇ ਇਕ ਉਪਦੇਸ਼ ਵੀ ਦਿਤਾ।

ਹਰਿਆਣਾ ਦੇ ਨਾਲ ਲਗਦੇ ਭਾਸ਼ਾਈ ਸਮਰੂਪਤਾ ਵਾਲੇ ਪਿੰਡ ਇਹ ਕਮਿਸ਼ਨ ਵੀ ਨਾ ਲਭ ਸਕਿਆ। ਚੰਡੀਗੜ੍ਹ ਪੰਜਾਬ ਨੂੰ ਦੇਣ ਦੀ ਨਵੀਂ ਤਰੀਖ ਤੋਂ ਇਕ ਦਿਨ ਪਹਿਲਾਂ ਕੇਂਦਰ ਨੇ ਤੀਜਾ ਕਮਿਸ਼ਨ ਡੇਸਾਈ ਕਮਿਸ਼ਨ ਸਥਾਪਤ ਕੀਤਾ ਤੇ ਉਧਰੋਂ ਪੰਜਾਬ ਸਰਕਾਰ ਨੇ ਇਸ ਕਮਿਸ਼ਨ ਵਲੋਂ ਮੂੰਹ ਮੋੜ ਲਿਆ।

ਹੁਣ ਚੰਡੀਗੜ੍ਹ ਨੂੰ ਲੈਣ ਵਿਚ ਕਿਸੇ ਪੰਜਾਬੀ ਦੀ ਦਿਲਚਸਪੀ ਨਹੀਂ। ਪੰਜਾਬ ਸਰਕਾਰ ਨੂੰ ਤਸੱਲੀ ਹੈ ਕਿ ਉਸ ਨੇ ਫਿਲਹਾਲ ਸਤਰ ਹਜ਼ਾਰ ਏਕੜ ਇਲਾਕਾ ਬਚਾ ਲਿਆ ਹੈ।

ਹੁਣ ਪੰਜਾਬੀ ਗਲਾਂ ਕਰਨ ਲਗੇ ਹਨ ਕਿ ਚੰਡੀਗੜ੍ਹ ਲੈਣ ਦੀ ਬਜਾਏ ਹਰਿਆਣਾ ਨੂੰ ਦੇ ਦਿਓ ਅਤੇ ਇਲਾਕਾ ਹਰਿਆਣਾ ਕੋਲੋਂ ਲਵੋ ਤੇ ਰਕਮਾਂ ਕੇਂਦਰ ਕੋਲੋਂ। ਆਪਣਾ ਨਵਾਂ ਸ਼ਹਿਰ ਬਣਾਵੋ ਜਾਂ ਪੁਰਾਣੇ ਨੂੰ ਡਿਵੈਲਪ ਕਰੋ।

ਅਸੀਂ ਸਮਝਦੇ ਹਾਂ ਕਿ ਪੰਜਾਬ ਦੀ ਸਾਰੀ ਸਮਸਿਆ ਹੀ ਦੂਹਰੇ ਸਟੈਂਡਾਂ ਕਰ ਕੇ ਹੈ। ਅਕਾਲੀਆਂ ਵਲੋਂ ਵੀ ਅਤੇ ਸੈਂਟਰ ਵਲੋਂ ਵੀ।

ਅਕਾਲੀ ਸਿਖਾਂ ਲਈ ਵੀ ਲੜਦੇ ਹਨ ਪੰਜਾਬ ਲਈ ਵੀ। ਜਾਂ ਤਾਂ ਸਿਖ ਹੱਕਾਂ ਲਈ ਲੜੋ। ਸਾਰੇ ਦੇਸ਼ ਦੇ ਸਿਖ ਹਿਤਾਂ ਲਈ। ਇਹ ਨਾ ਹੋਵੇ ਕਿ ਪੰਜਾਬ ਦੇ ਸਿਖਾਂ ਦੇ ਹਿਤ ਵਿਚ ਗਲ ਕਰੋ ਤੇ ਬਾਕੀ ਹਰਿਆਣਾ, ਯੂ. ਪੀ ਤੇ ਬਾਕੀ ਦੇਸ਼ ਵਿਚ ਵਸਦੇ ਸਿਖਾਂ ਲਈ ਮੁਸੀਬਤ ਖੜੀ ਕਰੋ। ਪੰਜਾਬ ਦੇ ਸਿਖ ਨੂੰ ਪਾਣੀ ਮਿਲੇ ਪਰ ਹਰਿਆਣੇ ਦੇ ਸਿਖ ਨੂੰ ਨਹੀਂ। ਜਾਂ ਪੰਜਾਬ ਦੇ ਹਿਤਾਂ ਦੀ ਗਲ ਕਰੋ ਸਾਰੇ ਪੰਜਾਬੀਆਂ ਦੇ ਹਿਤਾਂ ਦੀ ਗਲ। ਫੇਰ ਬਹੁ ਸੰਮਤੀ ਹਿੰਦੂਆਂ ਦੀ ਹੋਵੇ ਜਾਂ ਸਿਖਾਂ ਦੀ। ਸਮੂਹ ਪੰਜਾਬੀਆਂ ਦੀ ਗਲ ਕਰੋ।

ਕੇਂਦਰ ਦੇ ਦੋਗਲੇਪਣ ਦੀ ਮਿਸਾਲ ਵੀ ਇਵੇਂ ਹੀ ਹੈ। ਜੇ ਚੰਡੀਗੜ੍ਹ ਪੰਜਾਬ ਦਾ ਹੈ ਤਾਂ ਇਸ ਦੇ ਬਦਲੇ ਵਿਚ ਇਲਾਕਾ ਦੇਣ ਦਾ ਕੀ ਅਰਥ ਹੈ। ਜੇ ਕੋਈ ਹਿੰਦੀ ਬੋਲਦੇ ਇਲਾਕੇ ਪੰਜਾਬ ਸਰਹਦ ਤੇ ਹਰਿਆਣੇ ਨਾਲ ਲਗਦੇ ਹਨ ਉਹ ਤਾਂ ਹਰਿਆਣਾ ਨੂੰ ਜਾਣੇ ਹੀ ਹਨ ਅਤੇ ਇਸੇ ਤਰ੍ਹਾਂ ਪੰਜਾਬੀ ਇਲਾਕੇ ਸਮਝੌਤੇ ਅਨੁਸਾਰ ਆਉਣੇ ਹਨ। ਫੇਰ ਚੰਡੀਗੜ੍ਹ ਦੇ ਬਦਲੇ ਵਿਚ ਹਿੰਦੀ ਇਲਾਕੇ ਦੇਣ ਦਾ ਕੀ ਮੰਤਵ ਹੈ। ਜੇ ਬਦਲੇ ਵਿਚ ਕੋਈ ਲੈਣ ਦੇਣ ਕਰਨਾ ਹੈ ਭਾਵ ਸੌਦਾ ਕਰਨਾ ਹੈ ਤਾਂ ਸਿਧੇ ਮੂੰਹ ਤੇ ਕਰੋ। ਲਗਾਤਾਰ ਬਣਦੇ ਆ ਰਹੇ ਕਮਿਸ਼ਨ ਚੰਡੀਗੜ੍ਹ ਦਾ ਮਸਲਾ ਹਲ ਨਹੀਂ ਕਰ ਸਕੇ। ਪੰਜਾਬ ਦੇ ਇਕ ਪੁਰਾਣੇ ਸਿਆਸਤਦਾਨ ਨੇ ਅਕਾਲੀਆਂ ਨੂੰ ਸਲਾਹ ਦਿਤੀ ਸੀ ਕਿ ਘਟ ਵਧ ਜੋ ਹੋ ਸਕਿਆ ਸਰਕਾਰ ਨਾਲ ਲੈ ਦੇ ਕਰਨੀ। ਕਮਿਸ਼ਨਾਂ ਦੇ ਚੱਕਰ ਵਿਚ ਨਾ ਪੈਣਾ।

ਪੰਜਾਬ ਨੂੰ ਚੰਡੀਗੜ੍ਹ ਕਦੋਂ ਮਿਲਦਾ ਹੈ ਇਹ ਤਾਂ ਵਕਤ ਦਸੇਗਾ। ਫਿਲਹਾਲ ਪੰਜਾਬ ਸਮਝੌਤਾ ਬੁਰੀ ਤਰ੍ਹਾਂ ਬਿਖਰ ਗਿਆ ਹੈ। ਪ੍ਰਧਾਨ ਮੰਤਰੀ ਅਜੇ ਵੀ ਇਸ ਨੂੰ ਲਾਗੂ ਕਰਨ ਲਈ ਵਚਨਬਧਤਾ ਦੀਆਂ ਗਲਾਂ ਕਰ ਰਹੇ ਹਨ। ਇਹ ਤਾਂ ਉਹਨਾਂ ਦੀ ਇਜ਼ਤ ਦਾ ਸਵਾਲ ਵੀ ਹੈ ਅਤੇ ਨੀਤੀ ਕੁਸ਼ਲਤਾ ਦਾ ਵੀ।

—ਜਗਦੀਸ਼ ਸਿੰਘ

ਕਹਾਣੀ

# ਸਵਾਂਤੀ ਬੂੰਦ

—ਸ਼ਰਨ ਮੱਕੜ—

ਅੰਜਨਾ ਦੇ ਨਾਲ ਉਹਦਾ ਪੰਜ ਸਾਲਾਂ ਦਾ ਪੁਤਰ ਸੁਮਿਤ ਅਸਮਾਨ ਵੱਲ ਵੇਖ ਰਿਹਾ ਸੀ। ਅਚਾਨਕ ਆਪਣੀ ਅੰਮੀ ਵੱਲ ਤੱਕ ਕੇ ਬੋਲਿਆ "ਅੰਮੀ ਤੁਸੀਂ ਚੰਦਾ ਮਾਮਾ ਵਰਗੇ ਓ।"

ਬੇਟਾ ਹੁਣ ਤੇ ਅਮਰੀਕਾ ਵਾਲੇ ਚੰਦ ਤੇ ਪਹੁੰਚ ਗਏ ਨੇ। ਚੰਦਰਮਾ ਏਨਾ ਸੋਹਣਾ ਨਹੀਂ ਜਿੰਨਾ ਦਿਖਾਈ ਦੇਂਦਾ ਹੈ। ਓਹਦੇ ਵਿਚ ਕਾਲੇ ਕਾਲੇ ਦਾਗ਼ ਨੇ ਦੇਖ...।"

"ਤੇ ਅੰਮੀ ਤੁਹਾਡਾ ਸਿਰ ਵੀ ਤੇ ਕਾਲਾ ਏ... ਤੁਹਾਡੀਆਂ ਅੱਖਾਂ ਕਾਲੀਆਂ ਨੇ, ਤੇ ਤੁਸੀਂ ਚੰਦਾ ਮਾਮਾ ਵਰਗੇ ਓ।"

ਸੁਮਿਤ ਨੂੰ ਉਹਦੇ ਨਾਨਕੇ ਘਰ ਸਾਰੇ ਬੱਚੇ ਅੰਮੀ ਦੀ ਪੂਛ ਆਖਦੇ ਸਨ। ਉਹ ਗੱਲ ਵਿਚ ਆਪਣੀ ਅੰਮੀ ਦੀ ਗੱਲ ਜ਼ਰੂਰ ਕਰਦਾ। ਇਕ ਵੇਰ ਉਹਦੇ ਸਭ ਤੋਂ ਵਡੇ ਮਾਮਾ ਜੀ ਦੀ ਲੜਕੀ ਗੁਲਾਬ ਦੇ ਫੁੱਲਾਂ ਦਾ ਵਡਾ ਸਾਰਾ ਸਿਹਰਾ ਲਿਆਈ। ਉਹ ਆਪਣੇ ਪਾਪਾ ਦੇ ਨਾਲ ਹਵਾਈ ਅੱਡੇ ਜਾ ਰਹੀ ਸੀ। ਸੁਮਿਤ ਉਹੋ ਜਿਹਾ ਸਿਹਰਾ ਲੈਣ ਲਈ ਜ਼ਿੱਦ ਕਰਨ ਲੱਗ ਪਿਆ।

"ਤੇ ਤੂੰ ਏਨਾ ਵਡਾ ਸਿਹਰਾ ਲੈ ਕੇ ਕੀ ਕਰੇਂਗਾ? ਮੈਂ ਤਾਂ ਆਪਣੇ ਪਾਪਾ ਨਾਲ ਏਅਰੋਡਰਮ ਜਾ ਰਹੀ ਹਾਂ। ਇਹ ਸਿਹਰਾ ਮੈਂ ਮੁਖ ਮੰਤਰੀ ਜੀ ਦੇ ਗਲੇ ਵਿਚ ਪਾਵਾਂਗੀ। ਤੈਨੂੰ ਕੀ ਪਤਾ ਹੋਵੇ ਇਕ ਵਾਰੀ ਮੈਂ ਗੁਲਾਬ ਦੇ ਫੁੱਲਾਂ ਦਾ ਸਿਹਰਾ ਰਾਸ਼ਟਰਪਤੀ ਜੀ ਦੇ ਗੱਲੇ ਵਿਚ ਪਾਇਆ ਸੀ ਉਹਨਾਂ ਨੇ ਪਿਆਰ ਕਰਕੇ ਆਪਣੇ ਗੱਲੇ ਵਿਚੋਂ ਉਤਾਰ ਕੇ ਉਹੀ ਸਿਹਰਾ ਮੇਰੇ ਗੱਲ ਪਾ ਦਿਤਾ ਸੀ। ਮੇਰੀ ਫ਼ੋਟੋ ਵੀ ਅਖ਼ਬਾਰ ਵਿਚ ਆਈ ਸੀ। ਤੂੰ ਭਲਾ ਸਿਹਰਾ ਕੀ ਕਰੇਂਗਾ? ਅਸੀਂ ਤੈਨੂੰ ਨਾਲ ਲਿਜਾਣਾ ਹੀ ਨਹੀਂ।"

"ਨਾ ਲਿਜਾਓ। ਤੁਸੀਂ ਗੰਦੇ ਹੋ। ਮੈਂ ਤੁਹਾਡੇ ਨਾਲ ਜਾਣਾ ਹੀ ਨਹੀਂ। ਮੈਂ ਸਿਹਰਾ ਆਪਣੀ ਅੰਮੀ ਦੇ ਗੱਲੇ ਵਿਚ ਪਾਵਾਂਗਾ ਫੇਰ ਦੇਖਣਾ ਮੇਰੀ ਫ਼ੋਟੋ ਵੀ ਅਖ਼ਬਾਰ ਵਿਚ ਆਏਗੀ।"

"ਜਾ...ਜਾ...ਵੱਡਾ ਆਇਆ। ਸ਼ੀਸ਼ੇ ਵਿਚੋਂ ਆਪਣੀ ਸ਼ਕਲ ਵੇਖ। ਔਹ ਮੂੰਹ ਤੇ ਦਾਲ ਮਸੂਰ ਸੀ।"

ਸੁਮਿਤ ਦੇ ਨਾਨਕੇ ਘਰ ਸਾਂਝਾ ਪ੍ਰੀਵਾਰ ਸੀ। ਉਹਦੇ ਤਿੰਨ ਮਾਮੇ, ਚਾਰ ਮਾਮੀਆਂ ਸਨ। ਇਕ ਮਾਮੀ ਉਹਦੀ ਵਿਧਵਾ ਸੀ। ਉਹਨਾਂ ਸਭਨਾ ਦੇ ਬੱਚੇ। ਸੁਮਿਤ ਦੇ ਨਾਨੀ ਜੀ ਤੇ ਉਹਦੀ ਸਭ ਤੋਂ ਛੋਟੀ ਮਾਸੀ ਸੀ। ਦੋ ਮਾਸੀਆਂ ਉਹਦੀਆਂ ਕੇਵਲ ਗਰਮੀਆਂ ਦੀਆਂ ਛੁੱਟੀਆਂ ਵਿਚ ਹੀ ਆਪਣੇ ਬਚਿਆਂ ਸਮੇਤ ਆਉਂਦੀਆਂ ਸਨ।

ਸੁਮਿਤ ਦੇ ਵਡੇ ਮਾਮਾ ਜੀ ਦੀਆਂ ਤਿੰਨੇ ਕੁੜੀਆਂ ਤੇ ਵਿਚਲੇ ਮਾਮਾ ਜੀ ਦੇ ਬੇਟੇ ਅਨੂ ਤੇ ਕਿਟੂ ਨੂੰ ਫਿਲਮ ਵੇਖਣ ਦੇਖਣ ਦਾ ਬਹੁਤ ਸ਼ੌਕ ਸੀ। ਸਕੂਲ ਦਾ ਕੰਮ ਖ਼ਤਮ ਕਰਕੇ ਇਹ ਬੱਚੇ ਫਿਲਮ ਵੇਖਣ ਚੱਲਣ ਬੈਠ ਜਾਂਦੇ। ਫਿਲਮ ਸਟਾਰਜ਼ ਦੀਆਂ ਗੱਲਾਂ ਕਰਦਿਆਂ ਜੇ ਕਿਸੇ ਇੱਕ ਦੇ ਮੂੰਹੋਂ ਨਿਕਲ ਜਾਂਦਾ ਕਿ ਫਲਾਣੀ ਐਕਟਰਸ ਬਹੁਤ ਸੋਹਣੀ ਹੈ ਜਾਂ ਬਹੁਤ ਸਵੀਟ ਹੈ ਤਾਂ ਸੁਮਿਤ ਅਗੋਂ ਝਟਪਟ ਮੂੰਹ ਚਿੜਾ ਕੇ ਆਖ ਦੇਂਦਾ ਸਭ ਤੋਂ ਸੋਹਣੀ ਏ, ਮੇਰੀ ਅੰਮੀ ਸੁਵੀਟ ਏ।" ਸਵਾਲ ਜਵਾਬ ਅਜੇਹਾ ਸੀ ਜਿਹੜਾ ਬਿਨਾ ਸੋਚੇ ਸਮਝੇ ਉਹਦੇ ਮੂੰਹੋਂ ਨਿਕਲ ਜਾਂਦਾ। ਉਹਦਾ ਦਿਲ ਜਿਵੇਂ ਆਪਣੀ ਅੰਮੀ ਤੋਂ ਸਿਵਾ ਕਿਸੇ ਹੋਰ ਦੀ ਤਾਰੀਫ਼ ਸੁਣਨ ਤੋਂ ਮਜਬੂਰ ਸੀ। ਦੂਜੇ ਬਚਿਆਂ ਨੂੰ ਉਹਦੀ ਇਹ ਗੱਲ ਬਹੁਤ ਬੁਰੀ ਲਗਦੀ। ਉਹ ਤਾਂ ਅਗੇ ਹੀ ਹਰ ਵੇਲੇ ਸੁਮਿਤ ਨੂੰ ਖਿਝਾਉਣ ਦੀ ਤਾਕ ਵਿਚ ਰਹਿੰਦੇ ਸਨ। ਸੁਮਿਤ ਦੀ ਛੋਟੀ ਜਿਹੀ ਗੱਲ ਤੇ ਹੀ ਵਿਚੋਂ ਕੋਈ ਨਾ ਕੋਈ ਬੱਚਾ ਬੋਲ ਪੈਂਦਾ!

"ਜਾ...ਜਾ...ਅੰਮੀ ਦੀ ਪੂਛਲ, ਤੇ ਕੋਰ ਸਭ ਤੋਂ ਸੋਹਣੀ ਤੇਰੀ ਕਾਲੀ ਕਲੂਟੀ ਅੰਮੀ ਏ।" ਸ਼ਰਾਰਤ ਭਰਿਆ ਦੀਆਂ ਅੱਖਾਂ ਵਿਚੋਂ ਉਛਲ ਉਛਲ ਪੈਂਦੀ। ਇਕ ਕੌੜਾ ਹਾਸਾ ਉਹਨਾਂ ਦੇ ਬੁੱਲਾਂ ਦੇ ਕੋਨਿਆਂ ਵਿਚੋਂ ਉਛਲ ਉਛਲ ਪੈਂਦਾ। ਸੁਮਿਤ ਦੀ ਜ਼ਬਾਨ ਦੂਜੇ ਬਚਿਆਂ ਦੇ ਮੁਕਾਬਲੇ ਵਿਚ ਦੋ ਰਤੀਆਂ ਵੱਧ ਹੀ ਸੀ ਉਹ ਅਗੋਂ ਝਟਪਟ ਆਖ ਦਿੰਦਾ! "ਤੁਹਾਡੀ ਅੰਮੀ ਕਾਲੀ, ਮੋਟੀ, ਗੰਜੀ। ਮੇਰੀ ਅੰਮੀ ਤਾਂ ਚੰਦਾ ਮਾਮਾ ਵਰਗੀ ਸੋਹਣੀ ਏ। ਖੰਡ ਵਰਗੀ ਮਿੱਠੀ ਏ।"

ਜਦੋਂ ਸੁਮਿਤ ਦੇ ਨਾਨਕੇ, ਉਹਦੀ ਮਾਂ ਬਾਰੇ ਕੋਈ ਗੱਲ ਕਰਦਾ ਤਾਂ ਉਹ ਆਪੇ ਤੋਂ ਬਾਹਰ ਹੋ ਉਠਦਾ। ਉਹਦੇ ਮਾਮਿਆਂ ਦੇ ਬੱਚੇ ਉਹਨੂੰ ਚੂਪ, ਝੱਲਾ, ਲੋਟੀ ਭੇਡ ਤੇ ਅੰਮੀ ਦੀ ਪੂਛ ਕਹਿ ਕੇ ਛੇੜਦੇ। ਉਹ ਅਗੋਂ ਜੁਆਬ ਵਿਚ ਉਹੀ ਕੁਝ ਉਹਨਾਂ ਨੂੰ ਆਖ ਦੇਂਦਾ, ਪਰ ਜਦੋਂ ਉਹਦੀ ਮਾਂ ਬਾਰੇ ਕੋਈ ਕੁਝ ਆਖਦਾ ਤਾਂ ਕੂੰਡਾਂ ਦੀ ਖੱਖਰ ਵਾਂਗ ਉਹਦੇ ਪਿਛੇ

ਪੈ ਜਾਂਦਾ। ਉਹਦੀਆਂ ਮਾਮੀਆਂ ਆਪਣੇ ਬੱਚਿਆਂ ਤੋਂ ਚਿੜ ਕੇ ਉਹਨੂੰ ਝਿੜਕ ਦੇਂਦੀਆਂ। ਪਹਿਲੇ ਤਾਂ ਉਹ ਆਪਣੀ ਅੰਮੀ ਦੇ ਵਾਰ ਵਾਰ ਸਮਝਾਉਣ ਕਰਕੇ ਚੁੱਪ ਰਹਿੰਦਾ ਸੀ, ਫੇਰ ਉਹ ਦਿਨ-ਬ-ਦਿਨ ਜ਼ਿੱਦੀ ਹੋਈ ਜਾ ਰਿਹਾ ਸੀ। ਕਦੇ ਕਦਾਈਂ ਉਹ ਆਪਣੀਆਂ ਮਾਮੀਆਂ ਦੇ ਅਗੋ ਵੀ ਬੋਲ ਪੈਂਦਾ ਸੀ। ਉਹ ਨੂੰ ਆਪਣੇ ਨਾਨਕੇ ਘਰ ਵਿਚ ਆਪਣੇ ਨਾਨੀ ਜੀ, ਛੋਟੀ ਮਾਸੀ ਤੇ ਵਿਚਲੀ ਮਾਮੀ ਦੀ ਨਿੱਕੀ ਧੀ ਸ਼ਿਵਾਨੀ ਚੰਗੇ ਲਗਦੇ ਸਨ ਬਾਕੀ ਉਹਦੀ ਕਿਸੇ ਨਾਲ ਨਹੀਂ ਸੀ ਬਣਦੀ।

ਸ਼ਿਵਾਨੀ ਨੂੰ ਘਰ ਦੇ ਸਾਰੇ ਮੈਂਬਰ ਬਹੁਤ ਪਿਆਰ ਕਰਦੇ ਸਨ। ਉਹਦੀਆਂ ਭੋਲੀਆਂ ਭਾਲੀਆਂ ਗਲਾਂ ਸਭ ਨੂੰ ਬਹੁਤ ਪਿਆਰੀਆਂ ਲਗਦੀਆਂ ਸਨ। ਜਦੋਂ ਸਾਰੇ ਆਖਦੇ ਸ਼ਿਵਾਨੀ ਬਹੁਤ ਸਵੀਟ ਹੈ ਉਸ ਵੇਲੇ ਸੁਮਿਤ ਸਿਰਫ ਮੂੰਹ ਚਿੜਾ ਦੇਂਦਾ, ਉਹਦੇ ਮੂੰਹੋਂ ਇਹ ਕਦੀ ਨਾ ਨਿਕਲਦਾ ਜਵਾਬ ਸੁਵੀਟ ਹੈ। ਚਾਰ ਸਾਲਾਂ ਦੀ ਸ਼ਿਵਾਨੀ ਉਹਦੇ ਨਾਲ ਕਦੀ ਨਹੀਂ ਸੀ ਲੜਦੀ। ਸੁਮਿਤ ਦੀ ਸ਼ਿਵਾਨੀ ਤੋਂ ਸਿਵਾਏ ਕਿਸੇ ਹੋਰ ਬੱਚੇ ਨਾਲ ਨਹੀਂ ਸੀ ਬਣਦੀ। ਜਦੋਂ ਉਹਦੀ ਦੂਜੇ ਬਚਿਆਂ ਨਾਲ ਲੜਾਈ ਹੁੰਦੀ ਬੱਚੇ ਹੇਕ ਲਾ ਕੇ ਉਹਨੂੰ ਛੇੜਦੇ "ਕਾਲੀ ਕਲੂਟੀ...ਬੈਂਗਨ ਬੂਟੀ...ਦਾ...ਬੈਂਗਨ ਬੂਟਾ..." ਸੁਮਿਤ ਦਾ ਉਸ ਵੇਲੇ ਦਿਲ ਕਰਦਾ ਉਹ ਮੱਛਰ-ਦਾਨੀ ਦੀ ਸੋਟੀ ਲੈ ਕੇ ਸਭ ਦੀ ਮੁਰੰਮਤ ਕਰੇ, ਪਰ ਉਹਦੀ ਕੋਈ ਪੇਸ਼ ਨਾ ਜਾਂਦੀ ਬਹੁਤੇ ਬੱਚੇ ਵਡੇ ਸਨ ਜੋ ਛੋਟੇ ਸਨ ਉਹ ਵੀ ਵਡਿਆਂ ਵਲ ਹੋ ਜਾਂਦੇ। ਜਦੋਂ ਉਹਦੀ ਕੋਈ ਪੇਸ਼ ਨਾ ਜਾਂਦੀ ਤਾਂ ਉਹ ਦਬ ਘਟ ਬੋਲਦਾ ਰੋਣ ਲਗ ਜਾਂਦਾ।

ਸੁਮਿਤ ਦੇ ਨਾਨੀ ਜੀ ਆਪਣੇ ਪੋਤਰੇ ਪੋਤਰੀਆਂ ਨੂੰ ਬਥੇਰਾ ਸਮਝਾਉਂਦੇ ਕਿ ਉਸ ਵਿਚਾਰੇ ਨੂੰ ਤੰਗ ਨਾ ਕਰਿਆ ਕਰਨ, ਪਰ ਬੱਚੇ ਕੁਝ ਘੜੀ ਪਲ ਲਈ ਹਟ ਜਾਂਦੇ ਫਰ ਉਸੇ ਤਰ੍ਹਾਂ ਦੇ ਹੋ ਜਾਂਦੇ। ਕਈ ਵਾਰ ਉਹ ਸੁਮਿਤ ਦੀਆਂ ਸ਼ਿਕਾਇਤਾਂ ਨਾਨੀ ਜੀ ਕੋਲ ਕਰਦੇ। ਸੁਮਿਤ ਇਸ ਤੇ ਰੋਣ ਲਗ ਜਾਂਦਾ। ਉਹਦੀ ਅੰਮੀ ਆਪਣੀ ਚੁਨੀ ਦੇ ਪੱਲੂ ਨਾਲ ਉਹਦੇ ਅੱਥਰੂ ਪੂੰਝ ਕੇ ਚੁੱਕ ਕੇ ਉਹਨੂੰ ਅੰਦਰ ਲੈ ਜਾਂਦੀ। ਉਹਨੂੰ ਬੜਾ ਪਿਆਰ ਕਰਦੀ ਉਹਨੇ ਕਦੇ ਕਿਸੇ ਅਗੇ ਕੋਈ ਸ਼ਿਕਾਇਤ ਨਹੀਂ ਸੀ ਕੀਤੀ। ਕਦੇ ਆਪਣੀ ਜ਼ਬਾਨ ਤੋਂ ਕੋਈ ਲਫ਼ਜ਼ ਨਹੀਂ ਸੀ ਨਿਕਲਣ ਦਿੱਤਾ। ਮਾਂ ਦਾ ਪਿਆਰ ਪਾ ਕੇ ਉਹ ਰੋਣਾ ਭੁਲ ਜਾਂਦਾ। ਸ਼ਿਵਾਨੀ ਉਹਦੇ ਕਮਰੇ ਵਿਚ ਆਉਂਦੀ, 'ਆ ਸੁਮਿਤ ਖੇਡੀਏ' ਉਹਦਾ ਹੱਥ ਫੜਕੇ ਬਾਹਰ ਲੈ ਜਾਂਦੀ। ਉਹ ਪਿਛਲੀ ਲੜਾਈ ਭੁਲ ਜਾਂਦਾ। ਦੂਜੇ ਬੱਚਿਆਂ ਨਾਲ ਖੇਡਦਾ ਤਾਂ ਫੇਰ ਕਿਸੇ ਨਾ ਕਿਸੇ ਗੱਲ ਤੇ ਲੜਾਈ ਹੋ ਜਾਂਦੀ। ਦੂਜੇ ਬੱਚਿਆਂ ਕੋਲ ਉਹਦੇ ਗਿੱਟੇ ਜ਼ਖਮਾਂ ਤੇ ਛਿੜਕਣ ਲਈ ਲੂਣ ਤਾਂ ਹੈ ਹੀ ਸੀ। ਉਹ ਸਾਰੇ ਹੇਕ ਲਾਕੇ ਬੋਲਣ ਲਗ ਜਾਂਦੇ, 'ਕਾਲੀ ਕਲੂਟੀ, ਬੈਂਗਨ ਬੂਟੀ ਦਾ ਬੈਂਗਨ ਬੂਟਾ।' ਸੁਮਿਤ ਦੀ ਜ਼ਬਾਨ ਗੁੱਸੇ ਦਾ ਲਾਵਾ ਉਗਲਦੀ। ਅਗੋਂ ਦੂਜੇ ਬੱਚੇ ਕਿਹੜੇ ਘੱਟ ਸਨ, ਵਿਚੋਂ ਹੀ ਕੋਈ ਆਖ ਦੇਂਦਾ, "ਜਾ...ਜਾ...ਆਇਆ ਵੱਡਾ ਲਾਟ ਸਾਹਿਬ। ਕਲ੍ਹ ਮੇਰੀ ਮੰਮੀ ਮੇਰੀ ਆਂਟੀ ਨੂੰ ਆਖ ਰਹੀ ਸੀ ਕਿ ਜੇ ਤੇਰੀ ਅੰਮੀ ਕਾਲੀ ਬਦਸੂਰਤ ਨਾ ਹੁੰਦੀ ਤਾਂ ਉਹ ਸਾਡੇ ਘਰ ਆ ਕੇ ਨਾ ਰਹਿੰਦੀ। ਉਹ ਆਪਣੇ ਘਰ ਰਹਿੰਦੀ। ਫੇਰ ਤੂੰ ਵਡਾ ਚੌਧਰੀ ਸਾਡੇ ਨਾਲ ਲੜਾਈਆਂ ਤਾਂ ਨਾ ਕਰਦਾ। ਸੀਮਾ ਆਪਣੀ ਤਿੱਖੀ ਜ਼ਬਾਨ ਨਾਲ ਉਸਨੂੰ ਤੰਗ ਕਰ ਰਹੀ ਸੀ ਕਿ ਅਗੋਂ ਝਟਪਟ ਰਿਤੂ ਬੋਲ ਪਿਆ—

'ਜੇ ਹੁਣ ਤੂੰ ਸਾਡੇ ਨਾਲ ਲੜਿਆ ਜਾਂ ਖੇਡਣ ਵੇਲੇ ਰੋਣ ਮਾਰਿਆ ਤਾਂ ਯਾਦ ਰਖੀਂ ਮੈਂ ਆਪਣੇ ਡੈਡੀ ਨੂੰ ਆਖਕੇ ਤੈਨੂੰ ਘਰੋਂ ਕਢਾ ਦੇਣਾ ਬਸ ਜੇ ਹੋਸਟਲ ਜਾਏਂਗਾ ਤਾਂ ਪਤਾ ਚਲੇਗਾ। ਉਥੇ ਰੋਣੀ ਭੇਡ ਨੂੰ ਜਦੋਂ ਮੁੰਡਿਆਂ ਨੇ ਕੁਟਿਆ ਨਾ ਤਾਂ ਪਤਾ ਚਲੇਗਾ।

"ਜਾ...ਜਾ...ਰਿਤੂ ਬੱਚਾ ਆਇਆ ਵਡਾ ਘਰੋਂ ਕਢਾਉਣ ਵਾਲਾ। ਘਰ ਤਾਂ ਮੇਰੇ ਨਾਨੀ ਜੀ ਦਾ। ਮੈਨੂੰ ਸਭ ਪਤਾ ਮੈਨੂੰ ਮਾਸੀ ਨੇ ਦਸਿਆ ਸੀ।"

"ਆ...ਹਾ...ਹਾ...ਨਾਨੀ ਜੀ ਦਾ ਨਹੀਂ ਤੇਰੀ ਕਾਲੀ ਕਲੂਟੀ ਅੰਮੀ ਦਾ ਏ। ਖਪੁਆ ਭੂਆ ਜੀ ਨੂੰ ਤੇਰੇ ਪਾਪਾ ਨੇ ਆਪਣੇ ਘਰੋਂ ਕੱਢ ਦਿਤਾ ਸੀ।"

"ਰਿਤੂ ਦਾ ਬੱਚਾ ਝੂਠ ਬੋਲਦਾ ਏ।"

ਝੂਠ ਨਾ ਝੂਠ। ਜਾਹ ਜਾ ਕੇ ਜਿਸ ਕੋਲੋਂ ਮਰਜ਼ੀ ਪੁਛ ਲੈ। ਕਿਉਂ ਰਾਧਾ ਇਹਦੇ ਪਾਪਾ ਨੇ ਭੂਆ ਜੀ ਨੂੰ ਮਾਰਿਆ ਸੀ ਤੇ ਨਾਲੇ ਪਉੜੀਆਂ ਵਿਚੋਂ ਧੱਕਾ ਦਿਤਾ ਸੀ। ਪੁਛ ਲੈ ਭਾਵੇਂ ਆਪਣੀ ਅੰਮੀ ਨੂੰ ਉਨ੍ਹਾਂ ਦੇ ਮੱਥੇ ਤੇ ਸੱਟ ਲਗੀ ਸੀ। ਬੜਾ ਲਹੂ ਵਗਿਆ ਸੀ। ਮੇਰੇ ਡੈਡੀ ਹਸਪਤਾਲ ਲੈ ਕੇ ਗਏ ਸੀ।"

ਸਾਰੇ ਬੱਚੇ ਖਿੜ ਖਿੜਾ ਕੇ ਹੱਸ ਰਹੇ ਸਨ। ਸੁਮਿਤ ਦੀਆਂ ਅੱਖਾਂ ਵਿਚੋਂ ਮੋਟੇ ਮੋਟੇ ਅੱਥਰੂ ਡਲ੍ਹਕ ਰਹੇ ਸਨ।

"ਰਾਧਾ ਦੀਦੀ ਤੁਸੀਂ ਦਸੋ...ਦਸੋ ਨਾ...ਪਲੀਜ਼...ਪਲੀਜ਼ ਰਾਧਾ ਦੀਦੀ...ਮੇਰੇ ਪਾਪਾ ਨੇ ਮੇਰੀ ਅੰਮੀ ਨੂੰ ਕਿਉਂ ਮਾਰਿਆ ਸੀ। ਦਸੋ ਵੀ ਨਾ...ਦੀਦੀ...ਦੀਦੀ...।"

ਨੰਨ੍ਹੇ ਜਿਹੇ ਆਤਮ-ਵਿਸ਼ਵਾਸ ਨੂੰ ਸੱਥਾ ਛਿੜ ਰਿਹਾ ਸੀ ਤੇ ਉਹ ਸਭ ਨੂੰ ਪੁਛ ਰਿਹਾ ਸੀ ਉਹਦੇ ਪਾਪਾ ਨੇ ਉਹਦੀ ਅੰਮੀ ਨੂੰ ਕਿਉਂ ਮਾਰਿਆ ਸੀ ?

"ਬੁਧੂਆ, ਤੇਰੀ ਅੰਮੀ ਬਦਸੂਰਤ ਜੋ ਹੈ। ਹੁਣ ਤੇਰੇ ਪਾਪਾ ਨੇ ਸੋਹਣੀ ਅੰਮੀ ਲੈ ਆਉਣੀ ਹੈ। ਉਹਦਾ ਆਤਮ-ਵਿਸ਼ਵਾਸ ਇਸ ਕੌੜੇ ਸੱਚ ਨੂੰ ਮੰਨਣ ਤੋਂ ਇਨਕਾਰੀ ਸੀ।

"ਨਹੀਂ...ਨਹੀਂ...ਤੁਸੀਂ ਝੂਠ ਬੋਲਦੇ ਜੇ। ਮੇਰੀ ਅੰਮੀ ਸਭ ਤੋਂ ਸੋਹਣੀ ਏ। ਮੈਂ ਹੁਣੇ ਜਾ ਕੇ ਅੰਮੀ ਨੂੰ ਪੁੱਛਦਾ ਹਾਂ।" ਸੁਮਿਤ ਦੌੜਦਾ ਦੌੜਦਾ ਅੰਮੀ ਪਾਸ ਆ ਗਿਆ।

"ਅੰਮੀ ਤੁਸੀਂ ਚੰਦਾ ਮਾਮਾ ਵਰਗੇ ਸੋਹਣੇ ਹੋ ਨਾ। ਅੰਮੀ ਤੁਸੀਂ ਕਾਲੇ ਨਹੀਂ ਤੁਸੀਂ ਚਿੱਟੇ ਦੁੱਧ ਹੋ। ਅੰਮੀ ਤੁਸੀਂ ਖੰਡ ਵਰਗੇ ਮਿੱਠੇ ਹੋ ਨਾ। ਅੰਮੀ ਤੁਸੀਂ ਸਭ ਅੰਮੀਆਂ ਤੋਂ ਸੋਹਣੇ ਹੋ ਨਾ...ਅੰਮੀ...ਅੰਮੀ...ਸਿਸਕੀਆਂ ਉਹਦੇ ਬੋਲਾਂ ਤੇ ਹਟਕੋਰੇ ਲੈ ਰਹੀਆਂ ਸਨ।

ਅੰਜਨਾ ਨੂੰ ਲਗਿਆ ਖੁਸ਼ੀਆਂ ਦਾ ਜਿਹੜਾ ਆਹਲਣਾ ਤੀਲਾਂ ਤੀਲ ਹੋ ਚੁਕਿਆ ਸੀ, ਅੱਜ ਉਹਦੇ ਬੇਟੇ ਦੀ ਨਿੱਕੀ ਜਿਹੀ ਹੋਂਦ ਨੇ ਉਸਦੇ ਖਿਲਰੇ ਹੋਏ ਤੀਲੇ ਇਕੱਠੇ ਕਰ ਦਿਤੇ ਸਨ। ਜਿਸਨੇ ਉਹਨੂੰ ਬਦਸੂਰਤ ਆਖਕੇ ਆਪਣੇ ਘਰ ਦੇ ਇਕ ਕੋਨੇ ਵਿਚ ਥਾਂ ਨਹੀਂ ਸੀ ਦਿਤੀ, ਆਪਣੀ ਅਰਧੰਗਣੀ ਸੁਸਾਇਟੀ ਦੇ ਕਾਬਲ ਨਹੀਂ ਸੀ ਸਮਝਿਆ, ਉਸੇ ਦੇ ਖੂਨ ਨੇ ਆਪਣੇ ਨਿੱਕੇ ਜਿਹੇ ਦਿਲ ਦੇ ਚਾਰੇ ਕੋਨਿਆਂ ਵਿਚ ਉਹਦੀ ਖਿਖਰੀ ਹੋਈ ਹੋਂਦ ਨੂੰ ਸਮੇਟ ਲੀਤਾ ਸੀ। ਸਿੱਪ ਦੀ ਕੁੱਖ ਵਿਚਲੇ ਸੁੱਚੇ ਮੋਤੀ ਨੂੰ ਪਛਾਣ ਲਿਆ ਸੀ। ਇਕ ਸਵਾਂਤੀ ਬੂੰਦ ਨੇ ਉਹਦੀ ਉਦਾਸ ਕਾਇਆ ਦਾ ਕਾਇਆ ਕਲਪ ਕਰ ਦਿਤਾ ਸੀ।

ਅੰਜਨਾ ਨੇ ਪਿਆਰ ਨਾਲ ਆਪਣੇ ਬੇਟੇ ਨੂੰ ਸੀਨੇ ਨਾਲ ਘੁਟ ਲਿਆ। "ਬੇਟਾ ਤੇਰੀ ਅੰਮੀ ਕਾਲੀ ਨਹੀਂ। ਬਦਸੂਰਤ ਨਹੀਂ ਸਭ ਝੂਠ ਆਖਦੇ ਨੇ। ਤੇਰੀ ਅੰਮੀ ਤਾਂ ਸਚਮੁਚ ਉਨੀ ਸੋਹਣੀ ਏ ਜਿੰਨੀ ਤੂੰ ਸਮਝਦਾ ਏਂ"।

ਅੰਜਨਾ ਦੀਆਂ ਅੱਖਾਂ ਵਿਚੋਂ ਖਾਰੇ ਪਾਣੀ ਦੀਆਂ ਬੂੰਦਾਂ ਵਹਿ ਤੁਰੀਆਂ ਜਿਸਨੂੰ ਸੁਮਿਤ ਤੋਂ ਛੁਪਾ ਕੇ ਉਹਨੇ ਆਪਣੀ ਚੁੰਨੀ ਦੇ ਪੱਲੇ ਨਾਲ ਪੂੰਝ ਲਿਆ। ×

ਸਮਕਾਲੀ ਪੱਤਰਾਂ 'ਚੋਂ

# ਪਤਰਕਾਰ ਬਰਾਦਰੀ ਨੂੰ ਈਰਖਾ ਦਾ ਕੈਂਸਰ

ਬੁਧੀਜੀਵੀਆਂ ਦੇ ਕਈ ਵਰਗ ਹਨ ਪਰ ਪਤਰਕਾਰ ਵਰਗ ਵਧੇਰੇ ਹੀ ਆਪਣੀ ਡਿਊਟੀ ਪ੍ਰਤੀ ਚੇਤੰਨ, ਫਰਜ਼ ਪਛਾਣੂ, ਮਿਹਨਤੀ ਅਤੇ ਕੁਰਬਾਨੀ ਵਾਲਾ ਮੰਨਿਆ ਗਿਆ ਹੈ। ਪ੍ਰੈਸ ਨੂੰ ਹਰ ਦੇਸ਼ ਦੀ ਚੌਥੀ ਵਡੀ ਤੇ ਅਹਿਮ ਤਾਕਤ ਮੰਨਿਆ ਗਿਆ ਹੈ। ਇਹ ਸੱਚ ਹੈ ਕਿ ਜੇ ਕਿਸੇ ਪਲੰਘ, ਮੰਜੇ ਜਾਂ ਕੁਰਸੀ ਦੇ ਚਾਰੇ ਪਾਵੇ ਸਾਵੇਂ ਜਾਂ ਠੀਕ ਹਾਲਤ ਵਿਚ ਨਾ ਹੋਣ ਤਾਂ ਉਹ ਸਿੱਧੀ ਨਹੀਂ ਖੜੀ ਹੋ ਸਕਦੀ। ਇਸੇ ਤਰ੍ਹਾਂ ਜੇ ਪ੍ਰੈਸ ਨਾ ਹੋਵੇ ਤਾਂ ਦੇਸ਼ ਦੀ ਜਨਤਾ ਦੀ ਗਡੀ ਦੀ ਤੋਰ ਸਹੀ ਨਹੀਂ ਹੋ ਸਕਦੀ। ਕਿਸੇ ਚੰਗੀ ਜਮਹੂਰੀਅਤ ਦੀ ਸਭ ਤੋਂ ਵਡੀ ਨਿਸ਼ਾਨੀ ਉਸ ਵਿਚਲੀ ਪ੍ਰੈਸ ਦੀ ਆਜ਼ਾਦੀ ਹੀ ਮੰਨੀ ਜਾਂਦੀ ਹੈ। ਪ੍ਰੈਸ ਭਾਵ ਸਮਾਚਾਰ ਪਤਰ ਹਕੂਮਤ ਅਤੇ ਦੇਸ਼ ਵਾਸੀਆਂ ਵਿਚ ਇਕ ਪੁਲ ਦਾ ਕੰਮ ਕਰਦਾ ਹੈ। ਹਕੂਮਤ ਚੰਗੇ ਕੰਮਾਂ ਨੂੰ ਲੋਕਾਂ ਤਕ ਪਹੁੰਚਾਣ, ਮਾੜੀਆਂ ਨੀਤੀਆਂ ਨੂੰ ਦਲੇਰੀ ਨਾਲ ਭੰਡਣਾਂ ਅਤੇ ਆਮ ਲੋਕਾਂ ਦੀਆਂ ਸ਼ਿਕਾਇਤਾਂ, ਦੁੱਖ ਤਕਲੀਫਾਂ ਅਤੇ ਸੁਝਾਵਾਂ ਨੂੰ ਸਰਕਾਰ ਤਕ ਪੁਚਾਣਾ ਪ੍ਰੈਸ ਦਾ ਮੁੱਖ ਮਨੋਰਥ ਹੈ। ਜਦ ਕਦੀ ਵੀ ਕਿਸੇ ਦੇਸ਼ ਵਿਚ ਪ੍ਰੈਸ ਦੀ ਆਜ਼ਾਦੀ ਨੂੰ ਕੁਚਲਿਆ ਗਿਆ ਤਾਂ ਲੋਕਾਂ ਨੇ ਬੁਰਾ ਮਨਾਇਆ। ਦਰ ਹਕੀਕਤ ਪ੍ਰੈਸ ਦੀ ਆਜ਼ਾਦੀ ਨੂੰ ਖਤਮ ਕਰਨਾ ਜਾਂ ਕੁਚਲਣਾ ਆਮ ਜਨਤਾ ਦੀ ਆਵਾਜ਼ ਨੂੰ ਹੀ ਕੁਚਲਣਾ ਹੁੰਦਾ ਹੈ।——ਇਥੇ ਹੀ ਬਸ ਨਹੀਂ ਪ੍ਰੈਸ ਰਾਹੀਂ ਆਮ ਲੋਕ ਆਪਣੇ ਵਪਾਰ ਨੂੰ ਬੜ੍ਹਾਵਾ ਦਿੰਦੇ ਹਨ। ਗੁਆਚੇ ਦੀ ਭਾਲ ਅਤੇ ਵਿਆਹ ਸ਼ਾਦੀਆਂ ਦੇ ਕੰਮਾਂ ਲਈ ਵੀ ਅਖਬਾਰ ਇਕ ਮੁੱਖ ਅਤੇ ਵਧੀਆ ਸਾਧਨ ਹਨ। ਰੇਡੀਓ ਅਤੇ ਟੈਲੀਵੀਜ਼ਨ, ਡਰਾਮਾ ਪਾਰਟੀਆਂ ਅਤੇ ਮੁਨਾਦੀ ਆਦਿ ਵੀ ਪਰਚਾਰ ਸਾਧਨ ਹਨ। ਪਰੰਤੂ ਸੱਭ ਤੋਂ, ਅਸਰਦਾਰ ਅਤੇ ਛੇਤੀ ਅਸਰ ਕਰਨ ਵਾਲਾ ਸਾਧਨ ਅਖ਼ਬਾਰ ਅਥਵਾ ਪ੍ਰੈਸ ਹੀ ਹੈ।

ਸਾਡੇ ਦੇਸ਼ ਦੇ ਰਾਜਸੀ ਖੇਤਰ ਤੇ ਪਿਛਲੇ ਸੌ ਸਾਲ ਤੋਂ ਜਿਤਨੇ ਵੀ ਨੇਤਾ ਆਏ ਹਨ, ਇਹ ਇਕ ਸਚਾਈ ਹੈ ਕਿ ਉਹ ਸਾਰੇ ਕਿਸੇ ਨਾ ਕਿਸੇ ਰੂਪ ਵਿਚ ਪਤਰਕਾਰੀ ਨਾਲ ਸਬੰਧਤ ਰਹੇ ਹਨ। ਕਈਆਂ ਨੇ ਆਪਣੇ ਪਤਰ ਕਢੇ ਅਤੇ ਕਈ ਪਤਰਾਂ ਦੇ ਸੰਪਾਦਕ ਰਹੇ। ਅਜ ਵੀ ਇਹ ਧਾਰਨਾ ਹੈ ਕਿ ਹਰ ਰਾਜਸੀ

ਪਾਰਟੀ ਦਾ ਆਪਣਾ ਪ੍ਰੈਸ ਹੋਣਾ ਚਾਹੀਦਾ ਹੈ ਤਾਂ ਹੀ ਉਹ ਆਪਣੀ ਆਵਾਜ਼ ਸਹੀ ਤਰੀਕੇ ਨਾਲ ਲੋਕਾਂ ਤਕ ਪੁਚਾ ਸਕਦੀ ਹੈ। ਅਖਬਾਰਾਂ ਦੇ ਐਡੀਟਰ ਕੁਰਬਾਨੀ ਦੇ ਜਜ਼ਬੇ ਵਾਲੇ ਵੀ ਹੁੰਦੇ ਹਨ। ਜਦ ਕਦੀ ਕਿਸੇ ਮੋਟੇ ਬਲੈਕੀਏ, ਸਮਗਲਰ ਜਾਂ ਕੁਰਪਟ ਅਫਸਰ ਅਥਵਾ ਵਜ਼ੀਰ ਵਿਰੁਧ ਉਹ ਲਿਖਦੇ ਹਨ ਤਾਂ ਉਹਨਾਂ ਨੂੰ ਇਸ ਹੱਕਗੋਈ ਦੀ ਕੀਮਤ ਵੀ ਤਾਰਨੀ ਪੈਂਦੀ ਹੈ। ਦੂਜੇ, ਪਤਰਕਾਰਾਂ ਦੀਆਂ ਤਨਖਾਹਾਂ ਇਤਨੀਆਂ ਘਟ ਹਨ ਕਿ ਕਈ ਬੈਂਕ ਦੇ ਚਪੜਾਸੀ ਵਧੇਰੇ ਤਨਖਾਹ ਲੈਂਦੇ ਵੇਖੀਦੇ ਹਨ ਅਤੇ ਇਕ ਨਿਊਜ਼ ਐਡੀਟਰ ਜੋ ਬੁਧੀਜੀਵੀ ਵਰਗ ਨਾਲ ਸਬੰਧ ਰਖਦਾ ਹੈ, ਘਟ ਮਾਸਕ ਤਨਖਾਹ ਲੈਣ ਵਾਲਾ ਹੁੰਦਾ ਹੈ। ਇਕ ਰੇਹੜੀ ਲਾਉਣ ਵਾਲਾ ਸ਼ਾਮ ਨੂੰ ਚੰਗੇ ਪੈਸੇ ਕਮਾ ਲੈਂਦਾ ਹੈ। ਉਹ ਕੇਵਲ ਆਪਣੇ ਪ੍ਰਵਾਰ ਦੀ ਚੰਗੀ ਜ਼ਿੰਦਗੀ ਲਈ ਹੀ ਸਾਰੀ ਉਮਰ ਰੋੜ੍ਹੀ ਦੇਂਦਾ ਹੈ ਪਰ ਇਕ ਪਤਰਕਾਰ ਸਮੁਚੇ ਦੇਸ਼ ਅਤੇ ਕੌਮ ਦੀ ਉਨਤੀ, ਖੁਸ਼ਹਾਲੀ ਅਤੇ ਭਲਾਈ ਲਈ ਸੰਘਰਸ਼ ਕਰਦਾ ਹੈ।

ਇਹ ਵਰਗ ਮਿਹਨਤੀ ਬੜਾ ਹੁੰਦਾ ਹੈ। ਇਕ ਵੇਰਾਂ ਰਾਤ ਦੇ ੮ ਵਜੇ ਇਕ ਅਖਬਾਰ ਦੀ ਵਡੀ ਸੁਰਖੀ ਕਢਦੇ ਐਡੀਟਰ ਨੂੰ ਫੋਨ ਆਇਆ ਕਿ ਉਸ ਦਾ ਪਿਤਾ ਮਰ ਗਿਆ ਹੈ। ਉਸ ਫਰਨ ਉੱਤਰ ਦਿਤਾ ਕਿ ਮੈਂ ਹੈਡਿੰਗ ਕਢ ਕੇ ਆਇਆਂ। ਪਿਤੇ ਦੀ ਮੌਤ ਨਾਲੋਂ ਵੀ ਅਖਬਾਰ ਦੀ ਸੁਰਖੀ ਇਕ ਐਡੀਟਰ ਨੂੰ ਵਧੇਰੇ ਮਹਾਨ ਹੁੰਦੀ ਹੈ।

ਇਹਨਾਂ ਸਾਰੀਆਂ ਚੰਗਿਆਈਆਂ ਅਤੇ ਵਡਿਆਈਆਂ ਦੇ ਨਾਲ ਨਾਲ ਮੈਨੂੰ ਇਕ ਚਿੰਤਾ ਹੈ ਕਿਉਂਕਿ ਐਡੀਟਰ ਵਰਗ ਨੂੰ ਬਹੁ ਗਿਣਤੀ ਵਿਚ ਈਰਖਾ ਦੇ ਕੈਂਸਰ ਦਾ ਰੋਗ ਲਗਾ ਹੋਇਆ ਹੈ। ਮੈਨੂੰ ਪਤਰਕਾਰੀ ਦੇ ਖੇਤਰ ਵਿਚ ੩੦ ਸਾਲ ਹੋ ਗਏ ਹਨ ਸੇਵਾ ਕਰਦਿਆਂ, ਅਤੇ ਮੈਂ ਇਹ ਚਿੰਤਾ ਆਪਣੇ ਤਜਰਬੇ ਦੇ ਜ਼ੋਰ ਤੇ ਕਹਿ ਰਿਹਾ ਹਾਂ। ਐਡੀਟਰ ਹਰ ਐਰੇ ਗੈਰੇ ਦਾ ਕਿੰਨ ਕਿੰਨ ਚਾਰ ਚਾਰ ਕਾਲਮਾ, ਬਿਆਨ ਛਾਪੀ ਜਾਣਗੇ ਪਰ ਜਿਥੇ ਕਿਤੇ ਕਿਸੇ ਸਾਥੀ ਐਡੀਟਰ ਦਾ ਨਾਂ ਨਜ਼ਰੀਂ ਪੈ ਜਾਏ ਉਸ ਤੇ ਝੱਟ ਕਾਟਾ ਮਾਰ ਦੇਣਗੇ। ਪਤਾ ਨਹੀਂ ਇਹ ਕਿਉਂ ਹੁੰਦਾ ਹੈ। ਜੇ ਐਡੀਟਰਾਂ ਵਿਚੋਂ ਕੋਈ ਸਜਣ ਅਗੇ ਵਧਦਾ ਹੈ ਤਾਂ ਸਾਨੂੰ ਖੁਸ਼ੀ ਹੋਣੀ ਚਾਹੀਦੀ ਹੈ ਕਿ ਸਾਡੀ ਬਰਾਦਰੀ 'ਚੋਂ ਕੋਈ ਸਜਣ ਅਗੇ ਵਧਿਆ ਹੈ ਪਰ ਅਸੀਂ ਈਰਖਾ ਹੀ ਕਰਨੀ ਜਾਣਦੇ ਹਾਂ।

ਮੈਂ ਕਈ ਵਾਰ ਆਪਣੇ ਵੀਰਾਂ ਨੂੰ ਰੋਡਵੇਜ਼ ਦੇ ਮਹਿਕਮੇ ਦੀ ਮਿਸਾਲ ਦਿੰਦਾ ਹਾਂ। ਬਸ ਭਾਵੇਂ ੮੦ ਮੀਲ ਦੀ ਤੇਜ਼ ਚਾਲ ਤੇ ਜਾ ਰਹੀ ਹੋਵੇ, ਸੜਕ ਦੇ ਕੰਢੇ ਤੇ ਕੋਈ ਡਰਾਈਵਰ ਜਾਂ ਕੰਡਕਟਰ, ਬਸ ਦੀਆਂ ਸੀਟਾਂ ਤੇ ਪਾਏ ਹੋਏ ਰੈਕਸੀਅਨ ਵਾਲੇ ਝੋਲੇ ਨਾਲ ਇਸ਼ਾਰਾ ਕਰ ਦੇਵੇ, ਬਸ ਫੌਰਨ ਰੁਕੇਗੀ ਤੇ ਡਰਾਈਵਰ ਆਪਣੇ ਮਹਿਕਮੇ ਦੇ ਮੁਲਾਜ਼ਮ ਨੂੰ ਬਸ ਤੇ ਸੁਆਰ ਕਰੇਗਾ ਅਤੇ ਜਿਥੇ ਤਕ ਉਸ ਜਾਣਾ ਹੋਵੇ, ਫਰੀ ਲਿਜਾਏਗਾ ਪਰ ਸਾਡੇ ਐਡੀਟਰ ਜਿਥੇ ਕਿਸੇ ਐਡੀਟਰ ਭਰਾ ਦੀ ਖ਼ਬਰ ਜਾਂ ਨਾਂ ਆਏਗਾ, ਉਸ ਨੂੰ ਕਟ ਦੇਣਗੇ। ਪਤਰਕਾਰ ਬਰਾਦਰੀ ਨੂੰ ਇਸ ਰੋਗ ਤੋਂ ਖਲਾਸੀ ਦੁਆਉਣ ਲਈ ਕੋਈ ਸਿਆਣੇ ਅਗੇ ਆਉਣੇ ਚਾਹੀਦੇ ਹਨ ਜੋ ਪਤਰਕਾਰਾਂ ਦੀ ਆਤਮਾ ਨੂੰ ਜਗਾਉਣ। ਕੀ ਇਹ ਲੇਖ ਕੁਝ ਅਸਰ ਕਰ ਸਕੇਗਾ।

—ਬਿਅੰਤ ਸਿੰਘ ਸਰਹੱਦੀ

---

## ਦੋ ਰੁਬਾਈਆਂ

—ਨਵਰਾਹੀ ਘੁਗਿਆਣਵੀ—

ਦਾਤੇ, ਬਖਸ਼ਣਹਾਰ ਸੁਆਮੀ, ਬਖਸ਼ ਮੇਰੀਆਂ ਭੁੱਲਾਂ।
ਹੌਛੇਪਣ ਵਿਚ ਕਦੇ ਕਦੇ ਮੈਂ, ਲੈ ਲੈਂਦਾ ਹਾਂ ਖੁੱਲ੍ਹਾਂ।
ਅਕਸਰ ਮੈਂ ਅਣਜਾਣ ਮੁਸਾਫ਼ਿਰ, 'ਨਵਰਾਹੀ' ਅਲਬੇਲਾ;
ਬਲ ਦੇਵੋ ਕਿ ਸੁਪਨੇ ਵਿਚ ਵੀ, ਅਸਲੀ ਰਾਹ ਨਾ ਭੁੱਲਾਂ।

—o—

ਔਖੇ ਹੋ ਕੇ, ਵੱਟ ਕਸੀਸਾਂ, ਨੱਕ ਚੜ੍ਹਾ ਕੇ ਪੀਣੀ।
ਲੋਰ ਆਉਣ 'ਤੇ ਵਧ ਵਧ ਪੈਣਾ, ਜਿਦ ਜਿਦ ਦੂਣੀ ਤੀਣੀ।
ਭੇਦ ਉਗਲੱਛਣਾ, ਝੂਠ ਬੋਲਣਾ, ਲਾਟੇ, ਵਾਅਦੇ, ਊਨਾਂ;
'ਨਵਰਾਹੀ' ਇਹ ਮੈਅ ਦੁਨੀਆਂ ਦੀ, ਸਪਣੀ ਹੈ ਜਾਂ ਸ਼ੀਰਣੀ?

---

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਵਰਿਆਮ ਦਾ ਮਈ ੧੯੯੫ ਅੰਕ ਵੇਖੋ)

### ੧੩ ਸਤੰਬਰ ੧੯੭੮ ਬੁਧਵਾਰ ਚਲਦਾ ਪ੍ਰਸੰਗ ਮੇਲਾ ਜਪ ਪ੍ਰਯੋਗ ਸ੍ਰੀ ਭੈਣੀ ਸਾਹਿਬ

**ਜ਼ਰੂਰੀ ਹੁਕਮ**

—ਸਤਿਗੁਰੂ ਜੀ ਨੇ ਇਸ ਗੱਲ ਦਾ ਵੀ ਆਪ ਐਲਾਨ ਕੀਤਾ ਕਿ ਅਗੋਂ ਤੋਂ ਅਨੰਦ ਕਾਰਜ ਕਰਵਾਣ ਵਾਲਿਆਂ ਲਈ ਇਹ ਜ਼ਰੂਰੀ ਹੈ ਕਿ ਬੀਬੀਆਂ ਵੀ ਨਾਮਧਾਰੀ ਪਹਿਰਾਵਾ (ਅਰਥਾਤ ਕਮੀਜ਼ ਤੇ ਕੁੜਤਾ, ਚੂੜੀਦਾਰ ਸੁੱਥਣ ਤਾਂ ਪਹਿਲਾਂ ਦੀ ਪਹਿਨੀਆਂ ਜਾਂਦੀਆਂ ਹਨ) ਪਹਿਨਕੇ ਆਇਆ ਕਰਨ।

—ਸਤਿਗੁਰੂ ਜੀ ਨੇ ਜਥੇਦਾਰਾਂ ਨੂੰ ਵੀ ਸੁਚੇਤ ਕੀਤਾ ਕਿ ਜਿਥੇ ਜਾਕੇ ਉਹ ਆਪ ਦੀਵਾਨ ਲਾਇਆ ਕਰਨ, ਉਥੇ ਅਰਦਾਸ ਵੀ ਆਪਣੀ ਕਰਿਆ ਕਰਨ। ਜਿਥੇ ਆਪਣੀ ਅਰਦਾਸ ਨਾ ਹੋ ਸਕਣ ਦੀ ਗੱਲ ਹੋਵੇ, ਲੋੜ ਨਾਲਦ ਨੂੰ ਓਥੇ ਦੀਵਾਨ ਨਾ ਲਾਇਆ ਕਰਨ 'ਪਰ ਹਰ ਲੋੜ ਅਨੁ ਲੋਕਾਚਾਰ।

### ੧੫ ਸਤੰਬਰ ੧੯੭੮ ਸ਼ੁਕਰਵਾਰ ਜਲੰਧਰ

ਸ੍ਰੀ ਸਤਿਗੁਰੂ ਜੀ ਹਜ਼ੂਰੀ ਸਭ ਨਾਲ ਕੱਲ ਰਾਤ ਦੇ ਅੰਮ੍ਰਿਤਸਰ ਪਧਾਰੇ ਹੋਏ ਹਨ। ਅੱਜ ਆਸਾ ਦੀ ਵਾਰ ਦਾ ਪ੍ਰੋਗਰਾਮ ਅੰਮ੍ਰਿਤਸਰ ਹੈ। ਨਾਮਧਾਰੀ ਸ਼ਹੀਦ ਸਿੰਘਾਂ ਦੀ ਯਾਦ ਵਿਚ ਅੰਮ੍ਰਿਤਸਰ ਦੇ ਰਾਮ ਬਾਗ਼ ਵਿਚ ਮੇਲਾ ਹੈ। ਨਾਮਧਾਰੀ ਸੰਪ੍ਰਦਾਇ ਦੇ ਪੱਲੇ ਦੇ ਵੀਰਾਨਾਂ ਤੋਂ ਇਲਾਵਾ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਹਿਤ ਪੰ: ਗੋਪਾਲ ਸਿੰਘ, ਜ: ਸਰਮੁਖ ਸਿੰਘ ਚਮਕ ਅਤੇ ਸਾਬਕਾ ਜਥੇਦਾਰ ਅਕਾਲ ਤਖ਼ਤ ਅੰਮ੍ਰਿਤਸਰ ਗਿਆਨੀ ਪ੍ਰਤਾਪ ਸਿੰਘ ਨੇ ਪ੍ਰਭਾਵਸ਼ਾਲੀ ਤਕਰੀਰਾਂ ਕੀਤੀਆਂ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਅਤੇ ਬਚਨਾਂ ਨੇ ਮੇਲੇ ਨੂੰ ਭਰਪੂਰ ਰੌਣਕ ਬਖਸ਼ੀ।

ਮੈਂ ਤਾਂ ਜਲੰਧਰ ਹੀ ਸਜਣਾਂ ਮਿਤਰਾਂ ਨੂੰ ਮਿਲ, ਸ: ਜਗਦੀਸ਼ ਸਿੰਘ "ਵਰਿਆਮ" ਨਾਲ ਵਿਤਾ ਸਵੇਰੇ ਦਿੱਲੀ ਨੂੰ ਧਾਈ ਕਰਾਂਗਾ।



ਸਤਿਗੁਰੂ ਜਗਜੀਤ ਸਿੰਘ ਜੀ

### ੧੬ ਸਤੰਬਰ ੧੯੭੮ ਸ਼ਨੀਵਾਰ ਨਵੀਂ ਦਿੱਲੀ

ਮੈਂ ਅਤੇ ਸ: ਜਗਦੀਸ਼ ਸਿੰਘ ਆਫ਼ "ਵਰਿਆਮ", ਜਲੰਧਰੋਂ ਦਿੱਲੀ ਵਾਸਤੇ ੫.੩੦ ਸਵੇਰ ਦੀ ਬਸ ਫੜਕੇ ਚਲੇ ਅਤੇ ੧.੧੫ ਵਜੇ ਤਕ ਦਿੱਲੀ ਪਹੁੰਚ ਗਏ। ਦਿੱਲੀ ਤੋਂ ੩੫ ਕਿਲੋਮੀਟਰ ਪਹਿਲਾਂ ਹੀ ਹੜ੍ਹ ਦੇ ਨਿਸ਼ਾਨ ਦਿਸਣੇ ਸ਼ੁਰੂ ਹੋਏ ਜੋ ਬੱਸ ਅੱਡੇ ਤਕ ਨਾਲ ਨਾਲ ਹੀ ਆਏ। ੫, ੬, ੭ ਸਤੰਬਰ ਦੇ ਦਿਨੀਂ ਜਮਨਾ ਦੁਆਰਾ ਆਏ ਹੜ੍ਹਾਂ ਨੇ ਸਾਰੀ ਦਿੱਲੀ ਨੂੰ ਵਖ਼ਤ ਪਾ ਛਡੇ ਸਨ।

ਅੱਜ ਦੇ, ਪੰਜਾਬ ਦੇ ਲਗ ਭਗ ਸਭ ਅਖ਼ਬਾਰਾਂ ਨੇ ਨਾਮਧਾਰੀਆਂ ਬਾਰੇ ਇਹ ਖ਼ਬਰ ਦਿੱਤੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਸੰਗਤ ਨਾਲ ਮਿਲਕੇ ਅੰਮ੍ਰਿਤਸਰ ਵਿਚ ੧੮੭੨ ਦੇ ਨਾਮਧਾਰੀ ਸ਼ਹੀਦਾਂ ਭਾਈ ਬੀਹਲਾ ਸਿੰਘ, ਲਹਿਣਾ ਸਿੰਘ ਆਦਿ ਦਾ ਦਿਨ ਮਨਾਇਆ।

੮.੧੫ ਤਕ ਪਤਾ ਲਗ ਗਿਆ ਕਿ ਸ੍ਰੀ ਸਤਿਗੁਰੂ ਜੀ ਵੀ ਦਿੱਲੀ ਪਹੁੰਚ ਚੁਕੇ ਹਨ।

### ਸੇਵਾ ਸਤਿਕਾਰ ਦਾ ਉਮਾਹ

ਸਵੇਰੇ ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਦੇ ਘਰ ਰਾਮ ਨਗਰ (ਕ੍ਰਿਸ਼ਨ ਨਗਰ, ਦਿੱਲੀ) ਵਿਖੇ ਇਕ ਤਕੜਾ ਇਕੱਠ ਹੋਣਾ ਹੈ ਜਿਸ ਵਿਚ ਉਨ੍ਹਾਂ ਦੇ ਪੋਤਰੇ ਸ੍ਰੀ ਕਰਮੰਦਰ ਸਿੰਘ ਦੇ ਜਨਮ (੧੪-੭-੭੮) ਦੀ ਖੁਸ਼ੀ ਵਿਚ ਆਸਾ ਦੀ ਵਾਰ ਦਾ ਕੀਰਤਨ ਤੇ ਇਕ ਪਾਠ ਦਾ ਭੋਗ ਪੈਣਾ ਹੈ। ਸ: ਸੇਵਾ ਸਿੰਘ ਨੇ ਤਮਾਮ ਨਗਰਾਂ ਦੀ ਸਪੈਸ਼ਲ ਬਸਾਂ ਦੁਆਰਾ ਸੰਗਤ ਮੰਗਵਾਣੀ ਹੈ।

ਗੁਰਦੇਵ ਸਿੰਘ-ਹਰਭਜਨ ਸਿੰਘ-ਸੰਤ ਪਰਧਾਨ ਸਿੰਘ ਰਾਗੀ-ਸ: ਜਗਦੀਸ਼ ਸਿੰਘ ਅਤੇ ਲੇਖਕ—ਅਸੀਂ ਟੈਕਸੀ ਕਰਕੇ ੧੦ ਵਜੇ ਰਾਤੀਂ ਸ: ਸੇਵਾ ਸਿੰਘ ਦੇ ਘਰ ਪੁਜੇ। ਅਗੋਂ ਉਹਨਾਂ ਇਕ ਗੱਡੀ ਸਾਡੇ ਵਲ ਭੇਜੀ ਹੋਈ ਸੀ। ਸਬੱਬ ਨਾਲ ਸਾਡਾ ਉਸ ਗੱਡੀ ਨਾਲ ਮੇਲ ਨਾ ਹੋਇਆ।

ਸ: ਸੇਵਾ ਸਿੰਘ, ਸੰਤ ਗੋਪਾਲ ਸਿੰਘ ਮਿੰਟਗੁਮਰੀ ਟ੍ਰਾਂਸਪੋਰਟ ਵਾਲੇ ਅਤੇ ਸ: ਭੁਪਿੰਦਰ ਸਿੰਘ ਆਦਿ ਸੱਜਣ ਸਵੇਰ ਵਾਸਤੇ ਪਿੰਡਾਲ ਦੀਆਂ ਤਿਆਰੀਆਂ ਵਿਚ ਜੁਟੇ ਹੋਏ ਸਨ।

## ੧੭ ਸਤੰਬਰ ੧੯੭੮ ਐਤਵਾਰ
## ਨਵੀਂ ਦਿੱਲੀ

### ਕ੍ਰਿਸ਼ਨਾ ਨਗਰ ਵਿਚ ਕ੍ਰਿਸ਼ਨ

ਰਾਗੀਆਂ ਦੁਆਰਾ ਸਵੇਰੇ ੪.੩੦ ਵਜੇ ਸ: ਸੇਵਾ ਸਿੰਘ ਦੇ ਘਰ ਲਾਗਲੇ ਪਿੰਡਾਲ ਵਿਚ ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋ ਗਿਆ। ੭ ਵਜੇ ਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। ਜਦੋਂ ਮੈਂ ਅਤੇ "ਵਰਿਆਮ" ਪਿੰਡਾਲ ਵਿਚ ਪੁਜੇ ੫.੩੦ ਵਜ ਚੁਕੇ ਸਨ। ਪਿੰਡਾਲ ਨਵੇਂ ਸ਼ਾਮਿਆਨਿਆਂ ਨਾਲ ਝਮ ਝਮ ਕਰਦਾ ਪਰਿਕਰੀ ਨਜ਼ਾਰੇ ਦੀ ਪ੍ਰਭਾਵ ਪਾ ਲੈਣ ਵਾਲਾ ਸੀ। ਉੱਚੇ ਖੁਲ੍ਹੇ ਮੰਚ ਤੇ ਸ੍ਰੀ ਸਤਿਗੁਰੂ ਜੀ ਤੇ ਉਨ੍ਹਾਂ ਦੇ ਨਿਵਾਜੇ ਸਰੀਰ, ਸਾਹਮਣੇ ਰਾਗੀਆਂ ਲਈ ਸਾਦਾ ਉਚਾ ਮੰਚ ਅਤੇ ਤੀਜੇ ਪਾਸੇ ਆਦਿ ਗ੍ਰੰਥ ਸਾਹਿਬ ਜੀ ਲਈ ਰਾਖਵਾਂ ਸਥਾਨ ਸੀ। ਇਸਤਰੀਆਂ ਪੁਰਸ਼ਾਂ ਨਾਲ ੬ ਵਜੇ ਤਕ ਸਮੁਚਾ ਪਿੰਡਾਲ ਹੀ ਪੁਰ ਸੀ। ਲਾਲ ਰੰਗ ਦਾ ਪਿੰਡਾਲ ਸਫੈਦ ਬਸਤਰਾਂ ਵਾਲੀ ਸੰਗਤ ਵੱਲੋਂ ਇਕ ਦੂਜੇ ਨਾਲ ਸਜ ਰਹੇ ਸਨ।

ਸਤਿਗੁਰੂ ਜੀ ਪਾਸ ਬੈਠੇ ਵਿਅਕਤੀਆਂ ਦੇ ਜ਼ਿਕਰਯੋਗ ਨਾਮ ਇਹ ਹਨ : ਠਾਕੁਰ ਸ਼ਮਸ਼ੇਰ ਸਿੰਘ ਜੀ, ਠਾਕੁਰ ਉਦੈ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸ. ਜਗਦੀਸ਼ ਸਿੰਘ ਵਰਿਆਮ, ਸੰਤ ਕਰਤਾਰ ਸਿੰਘ ਢੰਡੇਰ, ਸੰਤ ਫਰੀਦ ਜੀ, ਸੰਤ ਬਲਵਿੰਦਰਪਾਲ ਸਿੰਘ ਹੈਦਰਾਬਾਦ, ਸ: ਸੇਵਾ ਸਿੰਘ, ਜਥੇਦਾਰ ਸੰਤ ਤਰਸੇਮ ਸਿੰਘ, ਸ: ਦਰਵਿੰਦਰ ਸਿੰਘ ਹੰਸਪਾਲ, ਮਾ: ਨਿਰਮਲ ਸਿੰਘ, ਸ੍ਰੀ ਦਲਜੀਤ ਸਿੰਘ ਢੰਡਾ, ਸ: ਸੁਰਿੰਦਰ ਸਿੰਘ ਅਰੋੜਾ।

੬.੨੫ ਵਜੇ ਸੰਤ ਮਹਿੰਦਰ ਸਿੰਘ ਪੂਰਬਾ ਨੇ ਆਸਾ ਦੀ ਵਾਰ ਦੇ ਕੀਰਤਨ ਦੀ ਅਰਦਾਸ ਕੀਤੀ। ਉਪਰੰਤ ਸਾਰੀ ਸੰਗਤ ਨੇ ਲੰਗਰ ਪਾਣੀ ਸ਼ਾਂਤੀ ਨਾਲ ਛਕਿਆ। ੭.੩੦ ਤੋਂ ੧੦.੩੦ ਤਕ ਜਥੇਦਾਰ ਨਿਰੰਜਨ ਸਿੰਘ ਕਰਤ ਦਾ ਰੌਲੇ ਦਾ, ਪ੍ਰਭਾਵ ਪਾਂਦਾ ਦੀਵਾਨ ਲਗਾ। ਜਿਹਨਾਂ ਦੇ ਦੀਵਾਨ ਦੀ ਸਮਾਪਤੀ ਤੋਂ ਅੱਧਾ ਘੰਟਾ ਪਹਿਲਾਂ ਸ੍ਰੀ ਸਤਿਗੁਰੂ ਜੀ ਨੇ ਮੁੜ ਅਪਣੇ ਆਸਣ ਤੇ ਸਸ਼ੋਭਤ ਹੋ ਦਰਸ਼ਨ ਦਿਤੇ। ਸੰਤ ਤ੍ਰਿਲੋਕ ਸਿੰਘ ਚਾਵਲਾ ਸ੍ਰੀ ਹਜ਼ੂਰ ਦੀ ਸੇਵਾ ਵਿਚ ਚੌਰੀ ਕਰਦੇ ਰਹੇ। ਪ੍ਰਤਿਸ਼ਟ ਵਿਅਕਤੀਆਂ ਸਤਿਗੁਰੂ ਜੀ ਦੇ ਹਿਰਦੇ ਬੈਠੀਆਂ ਆਪ ਤੋਂ ਸੇਵਾ ਪ੍ਰਾਪਤ ਸਨ।

### ਪੋਤਰੇ ਦੀ ਖੁਸ਼ੀ

੧੦.੩੦ ਵਜੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀ ਬੀੜ ਅਤੇ ਕੜਾਹ ਪ੍ਰਸ਼ਾਦ ਲੈ ਆਂਦੇ ਗਏ ਅਤੇ ਦੋ ਮਿੰਟ ਬਾਅਦ ਦਿੱਲੀ ਨਗਰ ਨਿਗਮ ਦੇ ਚੀਫ ਐਗਜ਼ੈਕਟਿਵ ਕੌਂਸਲਰ ਸ੍ਰੀ ਕੇਦਾਰ ਨਾਥ ਸਾਹਨੀ ਵੀ ਆ ਗਏ। ਮੰਚ ਉਤੇ ਇਨ੍ਹਾਂ ਨੂੰ ਅਗੇ ਬੈਠਾ ਕੇ ਸਨਮਾਨਤ ਕੀਤਾ ਗਿਆ। ਅਤੇ ਨਾਵੇਂ ਮਹਲੇ ਦੇ ਸਲੋਕ ਪੜ੍ਹੇ ਜਾਣ ਲਗੇ। ਸਲੋਕਾਂ ਦੌਰਾਨ ਸ: ਸੇਵਾ ਸਿੰਘ ਮਾਲਿਕ ਨਾਮਧਾਰੀ ਏਜੰਸੀਜ਼ ਅਪਣੇ ਪਰਵਾਰ ਦੇ ਮੈਂਬਰਾਂ ਨਾਲ ਇਕ ਤਰਤੀਬ ਨਾਲ ਗੁਰੂ ਕੇ ਚਰਨਾਂ ਵਿਚ ਹਾਜ਼ਰ ਹੋਏ। ਸ: ਸੇਵਾ ਸਿੰਘ ਦੇ ਹੱਥ ਵਿਚ ਇਕ ਥਾਲ ਉਪਰ ਸਫੈਦ ਕਪੜਾ, ਕੁਝ ਪਦਾਰਥ ਅਤੇ ਮਾਇਆ ਕੱਜ ਕੇ ਰਖੀ ਹੋਈ ਸੀ, ਜੋ ਇਨ੍ਹਾਂ ਨੇ ਆਕੇ ਭੇਟ ਕੀਤੇ। ਸ੍ਰੀ ਸਤਿਗੁਰੂ ਜੀ ਉਸ ਸਮੇਂ ਸ੍ਰੀ ਸਾਹਨੀ ਨਾਲ ਧੀਮੀ ਸੁਰ ਵਿਚ ਗੱਲਬਾਤ ਕਰ ਰਹੇ ਸਨ।

ਪਾਠਾਂ ਦੇ ਭੋਗ ਦੀ ਸਮਾਪਤੀ ਉਪਰੰਤ ਸੰਤ ਮਹਿੰਦਰ ਸਿੰਘ ਪੂਰਬਾ ਨੇ ਅਰਦਾਸ ਕੀਤੀ। ਸੇਵਾ ਸਿੰਘ ਦੁਆਰਾਂ ਵਲੋਂ ਇਸ ਸਮੇਂ ਹੇਠ ਲਿਖੇ ਅਨੁਸਾਰ ਭੇਟਾ ਪੁਆਏ ਗਏ।

ਇਕ ਪਾਠ ਪਹਿਲਾਂ ਪੋਤਰੇ ਦੀ ਖੁਸ਼ੀ ਵਿਚ
,, ਸਤਿਗੁਰੂ ਦਰਸ਼ਨ ਨਮਿਤ

ਇਕ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ
,, ਸਤਿਗੁਰੂ ਜਗਜੀਤ ਸਿੰਘ ਜੀ ਦੀ ਦਰਸ਼ਨ ਭੇਟ
,, ਪਿਤਾ ਸੰਤ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ
,, ਮਾਤਾ ਕਰਤਾਰ ਕੌਰ ਜੀ ਦੀ ਯਾਦ ਵਿਚ
,, ਬੀਬੀ ਅਮ੍ਰਿਤ ਕੌਰ ਹੈਦਰਾਬਾਦ ਵਲੋਂ ਸਤਿਗੁਰਾਂ
ਦੇ ਦਰਸ਼ਨ ਨਮਿਤ

ਇਸ ਮੌਕੇ ਸ: ਸੇਵਾ ਸਿੰਘ ਦਾ ਜੀ ਤਾਂ ਕਰਦਾ ਸੀ ਕਿ ਹਵਨਾਂ ਦਾ ਇਹ ਸਿਲਸਿਲਾ ਜਾਰੀ ਰੱਖਣ, ਪਰ ਸ੍ਰੀ ਕੇਦਾਰ ਨਾਥ ਸਾਹਨੀ ਬੋਲਣ ਨੂੰ ਤਿਆਰ ਨਾ ਹੁੰਦੇ ਸ ਹੋਰ ਵੀ ਚੁਪ ਰਹਿਣੋ ਸਾਬਤ ਹੁੰਦੇ। ਸ੍ਰੀ ਸਤਿਗੁਰੂ ਜੀ ਨੇ ਹੀ ਕ੍ਰਿਪਾ ਕੀਤੀ। ਨੁਕਤੇ ਇਸ ਪਰਕਾਰ ਹਨ:

## ਸਤਿਗੁਰੂ ਜੀ ਦਾ ਕਥਨ

—ਥੋੜ੍ਹੇ ਨਾਲ ਸੰਖੇਪਤ ਗੱਲ ਇਹ ਹੈ ਕਿ ਗੁਰਬਾਣੀ ਦੇ ਨਾਂਵੇਂ ਮਹਲੇ ਦੇ ਸ਼ਲੋਕ ਅਤੇ ਅਨੰਦ ਦੀ ਬਾਣੀ ਜਨਮ ਅਤੇ ਮਰਨ ਦੋਹਾਂ ਹੀ ਹਾਲਤਾਂ ਵਿਚ ਪੜ੍ਹੇ ਜਾਂਦੇ ਹਨ। ਇਸ ਪ੍ਰਥਾ ਅਨੁਸਾਰ ਤੇ ਬਾਣੀ ਦੇ ਤੱਤ ਅਨੁਸਾਰ ਵੀ ਸਾਨੂੰ ਦੁਖ ਅਤੇ ਸੁਖ ਵਿਚ ਸਮਾਨ ਰਹਿਣ ਦਾ ਅਭਿਆਸ ਕਰਨਾ ਚਾਹੀਦਾ ਹੈ। ਗੁਰਮਤ ਦੀ ਇਹੋ ਸਿਖਿਆ ਹੈ:

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜ ਕੈ ਕਾਲ।
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ।

(ਅੱਜ ਸ: ਸੇਵਾ ਸਿੰਘ, ਜੋ ਸਤਿਗੁਰੂ ਜੀ ਦਾ ਅਤੀ ਪਿਆਰਾ ਅਤੇ ਸ਼ਰਧਾਲੂ ਸਿੱਖ ਹੈ, ਆਪਣੇ ਸੰਬੰਧੀ ਦੇ ਪੋਤਰੇ ਦੀ ਖੁਸ਼ੀ ਵਿਚ ਇਹ ਸਮਾਗਮ ਕਰ ਰਿਹਾ ਹੈ, ਅਜਿਹੇ ਵਿਚ ਇਹ ਦੁਖਾਂਤਕ ਘਟਨਾ ਕਿੰਨਾ ਔਖਾ ਹੈ, ਪਰ ਸਤਿਗੁਰੂ ਜੀ ਨੇ ਇਸ ਖੁਸ਼ੀ ਦੇ ਅਵਸਰ ਤੇ ਦੂਜਾ ਪਾਸਾ ਯਾਦ ਰਖਣ ਦੀ ਪ੍ਰੇਰਨਾ ਦਿਤੀ।

ਜਿਸ ਚੀਜ਼ ਦੀ ਅੱਜ ਹੋਂਦ ਹੁੰਦੀ ਹੈ, ਕੁਝ ਸਮੇਂ ਬਾਅਦ ਇਹ ਨਹੀਂ ਰਹਿੰਦੀ।

—ਲੋਕਾਂ ਨੂੰ ਸਾਰੇ ਸੁਖਾਂ ਦੇ ਸਾਧਨ ਹੁੰਦਿਆਂ ਵੀ ਸ਼ਾਂਤੀ ਨਹੀਂ ਆਉਂਦੀ, ਮਾਨਸਿਕ ਟਿਕਾਉ ਨਹੀਂ ਮਿਲਦਾ। ਸੁਖ ਅਤੇ ਸ਼ਾਂਤੀ ਦਾ ਇਕ ਸਾਧਨ ਹੈ:

ਚੰਦਨ ਚੰਦੁ ਨ ਸਰਦ ਰੁਤਿ
ਮੂਲਿ ਨ ਮਿਟਈ ਘਾਮ।
ਸੀਤਲੁ ਥੀਵੈ ਨਾਨਕਾ
ਜਪੰਦੜੋ ਹਰਿ ਨਾਮੁ।

—ਅੰਗਰੇਜ਼ ਚਲਾ ਗਿਆ ਹੈ ਪਰ ਅੰਗਰੇਜ਼ੀਅਤ ਸਾਡੇ



ਸੇਵਾ ਦੀ ਸਾਕਾਰ ਮੂਰਤ ਸ: ਸੇਵਾ ਸਿੰਘ ਠੇਠੂਆਂ ਵਾਲੇ ਅਤੇ ਉਹਨਾਂ ਦੀ ਸੁਪਤਨੀ ਬੀਬੀ ਪਰਜਨੀਤ ਕੌਰ

ਅੰਦਰੋਂ ਘਰ ਕਰ ਗਈ ਹੈ।

—ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਵਾਲੇ ਜੋ 'ਸਭਸ ਘਟਾ ਭਰਪੂਰੀ' ਨੂੰ ਨਾ ਸਮਝਣ ਤਾਂ ਕੀ ਉਨ੍ਹਾਂ ਮੰਨਿਆ ਆਪਣੇ ਗੁਰੂ ਨੂੰ!

—ਜਸਵੰਤ ਸਿੰਘ ਢੇਬੋ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸਨ। ਉਹਨਾਂ ਦਸਿਆ ਕਿ ਪਿੱਛੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਸਮੇਂ, ਉਸਦੇ ਮੁਖਾਲਿਫ ਸਿਰ ਨੇ ੨੪ ਕਿਸਮ ਦੀ ਸ਼ਰਾਬ ਵੰਡੀ। ਇਹਨਾਂ ਇਹ ਨਹੀਂ ਕੀਤਾ। ਅਸੂਲਾਂ ਤੋਂ ਥਿੜਕਣ ਨਾਲੋਂ ਹਾਰ ਸਾਖ਼ਸ਼ਾਂ ਪਰਵਾਨ ਕੀਤੀ।

—ਜਿਨ੍ਹਾਂ ਸ਼ਕਲਾਂ ਵਿਚ ਸ਼ੌਕ ਪਹਿਨਾਇਆ ਜਾਂਦਾ ਹੈ ਉਹ ਸ਼ਕਲ ਛਡ ਦਿਉ, ਪਰ ਆਪਣਾ ਅਸੂਲ ਨਾ ਛਡੋ।

—ਕੇਦਾਰ ਨਾਥ ਸਾਹਨੀ ਜੀ ਦੀ ਇਹ ਵਡਿਆਈ ਹੈ ਕਿ ਦੇਸ਼ ਦੁਨੀਆਂ ਘੁੰਮ ਆਏ ਹਨ ਪਰ ਹਿੰਦੁਸਤਾਨੀ ਪਹਿਰਾਵੇ —ਧੋਤੀ ਕੁਰਤੇ—ਨੂੰ ਨਹੀਂ ਛਡਿਆ।

—ਗੱਲਾਂ ਕਈ ਵਾਰ, ਕੰਨੀਆਂ ਉਲਟ ਪ੍ਰਚਲਤ ਹੋ ਜਾਂਦੀਆਂ ਹਨ ਕਿ ਹਕੀਕਤ ਨਾਲੋਂ ਅਸਲੋਂ ਨਾਤਾ ਤੋੜ ਲੈਂਦੀਆਂ ਹਨ, ਜਿਵੇਂ ਹਜ਼ਰਤ ਇਬਰਾਹੀਮ ਦੇ ਲੜਕੇ ਦੀ ਕੁਰਬਾਨੀ ਦੀ ਥਾਂ ਇਕ ਦੁੰਬੇ ਨੇ ਆਪ ਜਾਕੇ ਕੁਰਬਾਨੀ ਦਿਤੀ। ਹਜ਼ਰਤਾਂ ਦੇ ਲੜਕੇ ਨੂੰ ਬਚਾਕੇ ਆਪ ਜਿਬਹ ਹੋ ਗਿਆ। ਪਰ ਅੱਜ ਉਸ ਪਰਉਪਕਾਰੀ ਜੀਵ ਦੀ ਸੰਤਾਨ ਨਾਲ

ਇਹ ਰਵਾਇਤ ਰਹੀ ਹੈ ਕਿ ਈਦ ਦੇ ਮੌਕੇ ਤੇ ਦੁੰਬੇ ਦੀ ਗਰਦਨ ਜਿਬਹ ਕਰਨਾ ਸ਼ੁਭ ਸਮਝਿਆ ਜਾਂਦਾ ਹੈ। ਜਿਸ ਨੇ ਪੀਰ ਦੇ ਬੱਚੇ ਦੀ ਜਾਨ ਬਚਾਈ, ਮਨੁੱਖ ਦਾ ਬੱਚਾ ਉਸੇ ਦੀ ਜਾਨ ਦਾ ਵੈਰੀ ਬਣ ਗਿਆ ਹੈ। ਏਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਜਾਂ ਨੀਲੇ ਬਸਤਰ ਪਾੜਕੇ ਗ੍ਰੰਥ ਸਾਹਿਬ ਜੀ ਦੀ ਰੁਕ ਉਲਟਾਈ ਅਤੇ ਹੁਕਮ ਕੀਤਾ ਕਿ ਇਸ ਵਾਸਤੇ ਜਦ ਸਿਰ ਦਿਤੇ ਹਨ ਪਰ ਸਿੱਖਾਂ ਨੇ ਨੀਲੀਆਂ ਪੱਗਾਂ ਹੀ ਬੰਨ੍ਹਣੀਆਂ ਸ਼ੁਰੂ ਕਰ ਦਿਤੀਆਂ ਹਨ।

—ਸਪਿਰਟ ਵਾਲੀਆਂ ਦਵਾਈਆਂ ਨਾ ਵਰਤੋ। ਐਸੇ ਡਾਕਟਰ ਬਦਲ ਲਿਓ ਜੋ ਇਹ ਪ੍ਰੇਰਨਾ ਦਿੰਦੇ ਹੋਣ।

—"ਹਮ ਹਿੰਦੂ ਨਹੀਂ" ਸਿਖਾਂ ਵਿਚ ਅਜਿਹੇ ਪੈਂਫ-ਲਟ ਲਿਖੇ ਤੇ ਪੜ੍ਹੇ ਜਾਂਦੇ ਸਨ। ਉਹਨਾਂ ਨੂੰ ਅੰਗਰੇਜ਼ਾਂ ਨੇ ਸਿਖਿਆ ਦਿਤੀ ਕਿ ਹਿੰਦੂਆਂ ਅਤੇ ਸਿਖਾਂ ਵਿਚ ਪਾਟਕ ਪਾਈ ਚਲੋ, ਏਸੇ ਵਿਚ ਤੁਹਾਡਾ ਸਾਡਾ ਭਲਾ ਹੈ। ਪਰ ਹਿੰਦੂ ਸਿਖ ਦਾ ਨਹੁੰ ਮਾਸ ਦਾ ਸੰਬੰਧ ਹੈ, ਇਸ ਨੂੰ ਤੋੜਿਆ ਨਹੀਂ ਜਾ ਸਕਦਾ। ਇਹਨਾਂ ਦੀ ਏਕਤਾ ਨੇ ਹੀ ਭਾਰਤ ਵਿਚੋਂ ਅੰਗਰੇਜ਼ ਨੂੰ ਖਦੇੜਿਆ।

—ਸਿੰਘ ਸਭਾ ਦੀ ਉਪਜ ਅੰਗਰੇਜ਼ ਵਲੋਂ ਸੀ ਤੇ ਉਹਦਾ ਅੰਗਰੇਜ਼ ਵਿਰੋਧੀਆਂ, ਕੂਕਿਆਂ, ਨਾਲ ਟਕਰਾਅ ਸੁਭਾਵਕ ਹੀ ਸੀ।

—ਲਾਲ ਬਹਾਦਰ ਸ਼ਾਸਤਰੀ ਇਕ ਸਫਲ ਪ੍ਰਧਾਨ ਮੰਤਰੀ ਰਹੇ ਹਨ ਪਰ ਉਨ੍ਹਾਂ ਆਪਣਾ ਧਰਮ ਨਹੀਂ ਛੱਡਿਆ।

—ਸਾਨੂੰ ਨਾ ਤਾਂ ਪੁੱਤਰ ਦੇ ਜਨਮ ਤੇ ਬਹੁਤ ਖ਼ੁਸ਼ੀ ਹੋਣੀ ਚਾਹੀਦੀ ਹੈ ਤੇ ਨਾ ਹੀ ਵਿੱਛੇ ਮੋਠੇ ਹੋਣ ਤੇ ਬਹੁਤਾ ਦੁਖੀ ਜਾਂ ਘਬਰਾਣਾ। ਇਹਨਾਂ ਚੋਹਾਂ ਤੇ ਅਰਥਾਤ ਰੋਗ ਸੋਗ ਅਤੇ ਖ਼ੁਸ਼ੀ ਗਮੀ ਵਿਚ ਇਕਸਾਰ ਰਹਿਣ ਦੀ ਆਦਤ ਪਾਉਣੀ ਚਾਹੀਦੀ ਹੈ।

### ਸਾਹਨੀ ਜੀ ਨਾਲ ਬਚਨ

ਆਪਣੇ ਪਰਵਚਨ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਕੇਦਾਰਨਾਥ ਸਾਹਨੀ ਨੂੰ ਆਖਿਆ : ਮੈਨੂੰ ਚੇਤੇ ਆਉਂਦਾ ਹੈ ਤੁਸੀਂ ਸਾਡੀ ਇਕ ਵੈਜੀਟੇਰੀਅਨ ਕਾਂਗਰਸ ਵਿਚ, ਵਿਗਿ-ਆਨ ਭਵਨ ਗਏ ਸਾਓ।

"ਹਾਂ ਜੀ। ਗਿਆ ਸਾਂ। ਮੈਨੂੰ ਵੀ ਯਾਦ ਹੈ।...ਹੁਣ ਮੈਂ ਨੈਰੋਬੀ ਤੋਂ ਹੋ ਕੇ ਆਇਆਂ, ਆਪ ਜੀ ਵੀ ਗਏ ਸਾਓ ?"

"ਨਹੀਂ। ਮੈਂ ਇਹਨੀਂ ਦਿਨੀਂ ਨਹੀਂ ਗਿਆ। (ਭਾਵ ਜੁਲਾਈ ਵਿਚ) ਪਰ ਮੈਨੂੰ ਫੋਨ ਨੈਰੋਬੀ ਤੋਂ ਆਇਆ ਸੀ। ਮੈਂ ਉਹਨਾਂ ਨੂੰ ਕਿਹਾ ਸੀ ਕਿ ਸਾਹਨੀ ਸਾਹਿਬ ਦਾ ਹਾਰਦਿਕ ਸੁਆਗਤ ਕਰੋ। ਉਥੇ ਸਾਰੇ ਬੱਚੇ ਸਿੱਧੀਆਂ ਦਸਤਾਰਾਂ ਅਤੇ ਨਾਮਧਾਰੀ ਪਹਿਰਾਵੇ ਵਿਚ ਦੀਵਾਨ ਵਿਚ ਆਉਂਦੇ ਹਨ। ਬੜੀ ਮੁਸ਼ਕਲ ਚੀਜ਼ ਸੀ ਪਰ ਹੌਲੀ ਹੌਲੀ ਲੋਕ ਤਿਆਰ ਹੋ ਗਏ।" ਇਹ ਕਹਿਕੇ ਸਤਿਗੁਰੂ ਜੀ ਨੇ ਸੇਠ ਤ੍ਰਿਲੋਕ ਸਿੰਘ ਹੁਰਾਂ ਨਾਲ ਜਾਣ ਪਛਾਣ ਕਰਾਈ। ਇਹ ਪਹਿਲਾਂ ਤੋਂ ਹੀ ਜਾਣਦੇ ਸਨ। ਸਤਿਗੁਰਾਂ ਦਸਿਆ ਕਿ ਸੇਠ ਜੀ ਦੇ ਲੜਕੇ ਅਮਰੀਕਾ ਵਿਚ ਨਾਮਧਾਰੀ ਪੁਸ਼ਾਕ ਵਿਚ ਰਹਿੰਦੇ ਹਨ ਅਤੇ ਸੋਧ ਮਰਿਆਦਾ ਵੀ ਰਖਦੇ ਹਨ।

ਸਾਹਨੀ ਸਾਹਿਬ ਨੇ ਉੱਤਰ ਵਿਚ ਕਿਹਾ ਕਿ ਨਾਮਧਾਰੀ ਬਾਤਰ ਹਰ ਥਾਂ ਹੀ ਬਹੁਤ ਪਿਆਰੇ ਲਗਦੇ ਹਨ ਤੇ ਖੜੇ ਜਚਦੇ ਹਨ। ਉਹਨਾਂ ਕਿਹਾ : ਮੈਂ ਸਾਰੀ ਦੁਨੀਆਂ ਘੁੰਮ ਕੇ ਆਇਆ ਹਾਂ, ਕਦੇ ਪੈਂਟ ਨਹੀਂ ਪਾਈ। ਧੋਤੀ ਜਾਂ ਪਜਾਮਾ ਹੀ ਸਦਾ ਪਾਇਆ ਹੈ। ਹਾਂ ਐਮਰਜੈਂਸੀ ਦੌਰਾਨ, ਸਾਥੀਆਂ ਦੇ ਕਹਿਣ ਤੇ ਪੈਂਟ ਪਾਕੇ ਭੇਸ ਬਦਲੀ ਕੀਤੀ ਰਖੀ ਤਾਕਿ ਪੁਲਸ ਦੀ ਪਕੜ ਤੋਂ ਬਚਿਆ ਜਾਵੇ।

ਸ. ਕਰਤਾਰ ਸਿੰਘ ਸੋਖੀ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਨੇ ਸਾਹਨੀ ਸਹਿਬ ਨੂੰ ਸਤਿਗੁਰੂ ਰਾਮ ਸਿੰਘ ਮਾਰਗ ਨਵੀਂ ਦਿਲੀ ਉਤੇ ਥਾਂ ਪਰ ਥਾਂ ਸੜਕ ਦੇ ਨਾਂ ਦੇ ਬੋਰਡ ਲਗਾਣ ਲਈ ਆਖਿਆ।

### ਲੰਗਰ ਗੁਰੂ ਕਾ
### ਟਹਿਲ ਸਿਖਾਂ ਸੇਵਕਾਂ ਦੀ

ਸ. ਸੇਵਾ ਸਿੰਘ ਨੇ ਸਾਰੀ ਸੰਗਤ ਲਈ ਲੰਗਰ ਦਾ ਵਧੀਆ ਪ੍ਰਬੰਧ ਕੀਤਾ ਹੋਇਆ ਸੀ। ੧੧-੩੦ ਵਜੇ ਲੰਗਰ ਜਾਰੀ ਹੋ ਗਿਆ। ਸ੍ਰੀ ਸਤਿਗੁਰੂ ਜੀ ਆਪਣੇ ਡੇਰੇ ਚਲੇ ਗਏ।

ਆਸਾ ਦੀ ਵਾਰ ਦੀ ਸਮਾਪਤੀ ਤੇ ਦੂਜੇ ਦੀਵਾਨ ਦੌਰਾਨ ਸ੍ਰੀ ਸਤਿਗੁਰੂ ਜੀ ਨੇ ਕੁਝ ਬਚਨ ਕੀਤੇ ਜੋ ਹੇਠ ਲਿਖੇ ਅਨੁਸਾਰ ਹਨ :

—ਸ. ਸੇਵਾ ਸਿੰਘ ਦਾ ਲੜਕਾ ਬਲਵੰਤ ਸਿੰਘ ਉੱਘਾ ਐਥਲੀਟ ਹੈ। ਇਸ ਨੇ ਇਕ ਗੋਲਡ ਮੈਡਲ ਵੀ ਜਿੱਤਿਆ ਹੈ, ਜਦੋਂ ਇਸ ਨੌਜਆਨ ਨੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਬਚਨ ਕੀਤਾ ਕਿ ਉਹ ਕਵੀ (ਪ੍ਰੀਤਮ ਸਿੰਘ) ਹੁਰਾਂ ਤੋਂ ਦਸਤਾਰ ਬੰਨ੍ਹਣੀ ਸਿਖੇ। ਇਹ ਦਸਤਾਰ ਖੇਡਦਿਆਂ ਵੀ ਨਹੀਂ ਡਿਗੇਗੀ। ਉਂਜ ਸ੍ਰੀ ਬਲਵੰਤ ਸਿੰਘ ਸਿੱਧੀ ਦਸਤਾਰ ਸਜਾਂਦਾ ਅਤੇ ਏਸੇ ਨਾਲ ਹੀ ਖੇਡਾਂ ਵਿਚ ਸ਼ਾਮਲ ਹੁੰਦਾ ਹੈ। ਸਤਿਗੁਰੂ ਜੀ ਦਾ ਬਚਨ ਦਸਤਾਰ ਦੇ ਸਟਾਈਲ ਵਲੋਂ ਹੀ ਸੀ।

(ਚਲਦਾ)

ਦੋ ਕਵਿਤਾਵਾਂ

## "ਕੌਣ ਹਾਂ"

—ਵਨੀਤਾ—

ਉਹਨਾਂ ਮੈਥੋਂ ਪੁਛਿਆ
ਤੂੰ ਕੌਣ ਹੈਂ ?
ਮੈਂ ਆਖਿਆ......'ਪਤਨੀ'
ਬੱਚੇ ਪੁੱਛਦੇ ਹਨ ਤਾਂ ਆਖਦੀ ਹਾਂ...'ਮਾਂ'
ਹਰ ਕੋਈ ਰਿਸ਼ਤੇ ਦਾ ਦਾਅਵਾ ਲੈ ਕੇ
ਪੁੱਛਦਾ ਹੈ—
ਤੂੰ ਕੌਣ ਹੈਂ ? ਕੌਣ ਹੈਂ ?
ਮੈਂ ਆਖਦੀ ਹਾਂ—ਇਕ ਰਿਸ਼ਤਾ ।
ਰਿਸ਼ਤਿਆਂ 'ਚੋਂ ਰਿਸ਼ਤੇ ਟੋਲਦੀ
ਜਦੋਂ ਮੇਰੀ ਹੋਂਦ
ਮੈਥੋਂ ਪੁਛਦੀ ਹੈ......ਤੂੰ ਕੌਣ ਹੈ ?
ਤਾਂ ਮੇਰੇ ਸਭ ਜਵਾਬ
ਇਕ ਚੁਪ ਵੜ ਲੈਂਦੇ ਹਨ
ਬੇਜਾਨ ਮੂਰਤੀ ਦੀ ਤਰ੍ਹਾਂ ।

## "ਸੁਪਨਾ"

ਉਦੋਂ ਉਜਾਲਾ ਸੀ
ਜਦੋਂ ਮੇਰੇ ਸੁਪਨਿਆਂ ਨੂੰ
ਪਗਡੰਡੀ ਮਿਲੀ ।
ਟੁਰਦਿਆਂ ਟੁਰਦਿਆਂ
ਸੁਪਨੇ ਥੱਕੇ ਹੀ ਸਨ
ਤੇ ਉਜਾਲਾ
ਭਿਆਨਕ ਕਾਲੀ ਰਾਤ ਬਣ ਗਿਆ
ਤੇ ਹੁਣ......
ਘੁੱਟ ਕੇ ਅੱਖਾਂ ਮੀਟੀ ਬੈਠਾ ਹਾਂ
ਸ਼ਾਇਦ......
ਉਜਾਲਾ ਫਿਰ ਮੁੜ ਆਵੇ
ਤੇ......
ਮੇਰੇ ਸੁਪਨੇ ਵਾਪਸ
ਪਰਤ ਆਉਣ ।

ਸੀ-੧੭ ਰਾਜੌਰੀ ਗਾਰਡਨ,
ਨਵੀਂ ਦਿਲੀ ।

## ਜ਼ਬਾਨ

ਪ੍ਰੀਤਮ ਬੇਲੀ

ਵਕਤ ਨੇ ਕਾਗਜ਼ ਨੂੰ ਕਿਹਾ,
'ਤੂੰ ਵੀ ਕੋਰਾ ਏਂ'
ਮੇਰੇ ਦਾਅਵਿਆਂ ਦੇ ਵਾਂਗ !
ਆ ! ਮੈਂ ਆਪਣੀ ਗਾਥਾ ਲਿਖ ਲਾਂ !'

ਕਾਗਜ਼ ਨੇ ਕਿਹਾ,
'ਮੇਰੀ ਛਾਤੀ 'ਤੇ ਜੋ ਵੀ ਉਕਰਿਆ ਜਾਂਦਾ ਹੈ,
ਇਤਿਹਾਸ ਬਣ ਜਾਂਦਾ ਹੈ !'

ਵਕਤ ਨੇ ਪੁਛਿਆ,
'ਕੀ ਕਾਲੇ ਕਾਗਜ਼ 'ਤੇ
ਚਿੱਟਾ ਝੂਠ ਨਹੀਂ ਲਿਖਿਆ ਜਾ ਸਕਦਾ ?'

ਕਾਗਜ਼ ਨੇ ਕਿਹਾ,
'ਲੋਕਾਂ ਦੀ ਜ਼ਬਾਨ ਬਦਲਣੀ ਪਏਗੀ !
ਨਹੀਂ ਤਾਂ ਜ਼ਬਾਨ ਬੰਦ ਰਖਣੀ ਪਏਗੀ !'

ਵਕਤ ਨੇ ਪੁਛਿਆ,
'ਤਾਂ ਕੀ ਮੈਂ
ਆਪਣੀ ਜ਼ਬਾਨ ਮੂੰਹ ਵਿਚ ਰੱਖਾਂ ?'

ਕਾਗਜ਼ ਨੇ ਕਿਹਾ,
'ਕੀ ਫਰਕ ਪੈਂਦਾ ਏ !

ਸੱਚ ਦੀ ਜ਼ਬਾਨ ਨੇ
ਵਕਤ ਨੂੰ ਕਦ ਵੇਖਿਆ ਹੈ ?
ਅੱਖਾਂ ਨੇ ਜੋ ਵੀ ਵੇਖਿਆ ਹੈ,
ਵਿਵੇਕ ਨੇ ਜੋ ਵੀ ਵੇਖਿਆ ਹੈ
ਜ਼ਬਾਨ ਬਣ ਜਾਂਦਾ ਹੈ ਸਦਾ !
ਜ਼ਬਾਨ ਦੀ ਇਹੀ ਹੈ ਅਦਾ"

ਵਕਤ ਨੇ ਕਿਹਾ,
'ਬੜਾ ਜ਼ਬਾਨ-ਦਰਾਜ਼ ਏਂ ਤੂੰ !"

ਕਾਗਜ਼ ਨੇ ਕਿਹਾ,
'ਇਹੀ ਤਾਂ ਜ਼ਬਾਨ ਦਾ
ਵਿਸ਼ੇਸ਼ ਗੁਣ ਹੈ !!!'

## "ਹੁਸਨਾਂ ਦੇ ਭੰਡਾਰ"

(ਤਰਲੋਕ ਮਨਸੂਰ)

ਮਾਸੂਮ ਬਾਲ ਦੇ ਮੂੰਹ ਵਿਚ—
ਮਾਂ ਦੀ ਦੁਧੀ ।
ਨਿਕੀਆਂ ਨਿਕੀਆਂ ਉਂਗਲਾਂ—
ਦੁਧੀਆਂ ਸੰਗ ਕਰਨ ਕਲੋਲਾਂ ।
ਮਾਂ ਦੇ ਨੈਣੀਂ ਖਿੜਨ ਬਹਾਰਾਂ—
ਪਿਆਰ ਇਲਾਹੀ ।
ਅੰਦਰੋਂ ਬਾਹਰੋਂ ਮਮਤਾ ਭਰਦੀ ।
ਨਿਕੀਆਂ ਬੁਲ੍ਹੀਆਂ ਦੀ ਮੁਸਕਾਨ—
ਵਾਹਿਗੁਰੂ ਦੀ ਬਖਸ਼ਿਸ਼
ਕੋ ਵਡਭਾਗੀ ਪਾਵੇ—
ਪਰਮ-ਅਵਸਥਾ ਜਿੰਦ ਹੰਢਾਵੇ ।
ਉਪ-ਬਨ ਦਾ ਮਾਂਝ ਜਿਹਾ ਕੋਨਾ ।
ਚਾਰ ਦੁਫੇੜਾ ਫੁਲਾਂ ਭਰਿਆ
ਨੀਲੇ ਪੀਲੇ, ਲਾਲ ਗੁਲਾਬੀ
ਰੰਗਾਂ ਦੀ ਅੱਦਭੁਤ ਜਹੀ ਲੀਲ੍ਹਾ ।
ਅਲ੍ਹੜ-ਉਮਰਾ, ਦੋ ਪ੍ਰੇਮੀ—
ਇਕ ਦੂਜੇ ਗਲ ਬਾਹਾਂ ਪਾਈ, ਫਿਰਦੇ ਰਹੇ ਨੇ—
ਨੈਣ ਬਣੇ ਮੱਧ-ਪਿਆਲੇ ।
ਹੋਠਾਂ ਉਤੇ ਮਧੁਰ-ਬੋਲ—
ਜੋ ਰੂਹ ਮੁਸਕਾ ਦੇ—
ਤੇ ਬਸ ਜਾਏ ਬੇ-ਕਰਾਰੋਂ ਕੀ ਦੁਨੀਆਂ ।
ਮੈਂ ਬਾਹੋਂ ਮੇਂ ਲੇ ਲੂੰ ਸਤਾਰੋਂ ਕੀ ਦੁਨੀਆਂ ।
ਪੂਰਨਮਾ ਦੀ ਰਾਤ ਛਿਟਕੀ ਚਾਨਣੀ ।
ਚਾਨਣ ਨਾਲ ਨਹਾਤੀ ਧਰਤੀ—ਮਹਿਕਾਂ ਵੰਡਦੀ ।
ਅੱਡ-ਰੰਗੇ-ਬੱਦਲ-ਟੋਟੇ, ਭਰਨ ਉਡਾਰੀਆਂ ।
ਰਹੱਸ ਦੀ ਚਾਦਰ ਓੜ੍ਹ, ਸ੍ਰਿਸ਼ਟੀ ਮੌਲ ਰਹੀ ।
ਭਿਨੀ ਭਿਨੀ ਰਾਤ, ਤਾਰੇ ਟਹਿਕਦੇ ।
ਸੰਦਲ ਭਰੇਂਦੀ ਪੌਣ, ਹੋਵੇ ਆਰਤੀ ।
ਲੀਲ੍ਹਾ ਅਪਰ ਅਪਾਰ—ਇਸਨੂੰ ਜਾਣ ਲੈ ।
ਇਹ ਹੁਸਨਾਂ ਦੇ ਭੰਡਾਰ, ਨੀ ਜਿੰਦੇ ਮਾਣ ਲੈ ।

×

ਲੇਖ-੩

# ਚਾਨਣ ਦਾ ਅਮੁਕ ਇਤਿਹਾਸ

ਡਾ: ਈਸ਼ਰ ਸਿੰਘ 'ਤਾਂਘ'

ਵੇਦ ਵਰਤਮਾਨ ਭਾਰਤੀ ਸਮਾਜ ਅਤੇ ਸਭਿਆਚਾਰ ਦਾ ਮੂਲ ਆਧਾਰ ਹਨ। ਮਨੁਖ ਨੂੰ ਵੱਖ ਵੱਖ ਵਿਦਿਆਂ ਸੰਬੰਧੀ ਸੇਧ ਦੇ ਕੇ ਸਹੀ ਅਤੇ ਉਪਯੋਗੀ ਮੁੱਲਾਂ ਦੀ ਸਥਾਪਨਾ ਕਰਨਾ ਰਿਸ਼ੀਆਂ ਦਾ ਮੁਖ ਉਦੇਸ਼ ਸੀ। ਇਹ ਉਪਦੇਸ਼ ਕੇਵਲ ਧਰਮ ਤਕ ਹੀ ਸੀਮਤ ਨਹੀਂ ਸਨ, ਸਗੋਂ ਗਿਆਨ ਦੇ ਅਨੇਕ ਰੂਪ-ਰੂਪਾਂ ਤਕ ਫੈਲੇ ਹੋਏ ਸਨ।

ਅਥਰਵ ਵੇਦ ਯੁੱਧ-ਨੀਤੀ, ਰਾਜਤੰਤਰ, ਖੇਤੀਬਾੜੀ ਵਪਾਰ ਅਨੰਤਤਾ ਵਰਗੇ ਵਿਦਿਆਂ ਦਾ ਭੰਡਾਰ ਹੈ। ਜਿਵੇਂ ਯੁੱਧ ਨੀਤੀ ਬਾਰੇ ਇਕ ਮੰਤਰ ਹੈ—

"ਸਭ ਤੋਂ ਅੱਗੇ ਸੱਜੀ ਜਿਹੀ ਸੈਨਾ ਹੋਵੇ। ਉਸ ਤੋਂ ਪਿਛੇ ਸੰਦੇਸ਼ਾਂ ਦੁਆਰਾ ਅੱਗੇ ਵਧਣ ਵਾਲੀ ਤੀਰ-ਅੰਦਾਜ਼ ਸੈਨਾ। ਸ਼ਤਰੂ ਦੀ ਫੌਜ, ਜੋ ਖਿੰਡੀ ਪੁੰਡੀ ਹੈ, ਜੇ ਇਕੱਠੀ ਹੋ ਹਮਲਾ ਕਰ ਦੇਵੇ, ਤਾਂ ਸਾਰੀ ਫੌਜ ਸ਼ਤਰੂ ਦੀ ਸੈਨਾ ਤੇ ਦਬ ਪਾਸਿਓਂ ਦਿਮਾਗੀ ਹਮਲੇ ਕਰੇ।"

(ਅਥਰਵ ਵੇਦ ੧-੨੭-੨)

ਲੜਾਈ ਲੜਣ ਦਾ ਉਦੇਸ਼ ਇਹ ਹੈ ਕਿ ਸ਼ਤਰੂ ਤੋਂ ਸੁਰਖਿਆ ਮਿਲੇ। ਰਾਜਾ ਦੇ ਫਰਜ਼ ਦੀ ਚਰਚਾ ਕਰਦਿਆਂ ਹੋਇਆਂ ਉਹ ਲਿਖਦੇ ਹਨ—

'ਹੇ ਰਾਜਨ! ਉਨ੍ਹਾਂ ਪਾਪੀਆਂ ਨੂੰ, ਜੋ ਭੇਸ ਅਤੇ ਹਥਿਆਰ ਲੈ ਕੇ ਸਾਡੇ ਉਤੇ ਹਮਲਾ ਕਰਨ ਆਏ ਹਨ, ਉਨ੍ਹਾਂ ਨੂੰ ਦੂਰ ਨਸਾਓ।"...

'ਪਰਜਾ ਦਾ ਸੁਆਮੀ, ਸ਼ਤਰੂ ਨਾਸ਼ਕ, ਪਰਜਾ-ਪਾਲਕ, ਇੰਦਰੀਆਂ ਨੂੰ ਵਸ ਵਿਚ ਰਖਣ ਵਾਲਾ, ਮੇਘ ਵਾਂਗ ਸੁਖਾਂ ਦੀ ਵਰਖਾ ਕਰਨ ਵਾਲਾ ਰਾਜਾ ਸਾਡੇ ਕਲਿਆਣ-ਕਾਰੀ ਉੱਤਮ ਫਲਾਂ ਨੂੰ ਦੇਣ ਵਾਲਾ ਹੁੰਦਾ ਹੈ।'

(੧-੨੦-੩ ਅਤੇ ੧-੨੧-੧)

ਅਥਰਵ ਵੇਦ ਦੇ ਅਧਿਐਨ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਇਸ ਵਿਚ ਬ੍ਰਹਮ-ਗਿਆਨ ਤੋਂ ਇਲਾਵਾ ਰਾਜਤੰਤਰ ਸੰਬੰਧੀ ਗਿਆਨ ਵੀ ਪ੍ਰਧਾਨ ਹੋ ਗਿਆ ਸੀ। ਵਪਾਰ, ਖੇਤੀ ਅਤੇ ਸਰੀਰ ਦੀ ਅਰੋਗਤਾ ਬਾਰੇ ਉਪਦੇਸ਼ ਦੇਣ ਦੀ ਲੋੜ ਪੈ ਗਈ ਸੀ। ਰੋਗੀਆਂ ਨੂੰ ਜੰਗਲਾਂ ਅਤੇ ਪਹਾੜਾਂ ਦੀ ਖੁਲ੍ਹੀ ਹਵਾ ਵਿਚ ਰਹਿਣ ਲਈ, ਮੱਢਲੀ ਅਵਸਥਾ ਵਿਚ ਹੀ ਰੋਗ ਦੂਰ ਕਰਨ ਲਈ ਅਤੇ ਬੀਮਾਰੀ ਨੂੰ ਜੜ੍ਹੋਂ ਪੁਟ ਸੁਟਣ ਲਈ ਕਈ ਉਪਦੇਸ਼ ਅਤੇ ਵਿਧੀਆਂ ਦੀ ਚਰਚਾ ਹੋਣ ਲਗ ਪਈ ਸੀ।

ਇੰਜ ਅਸੀਂ ਇਸ ਸਿਟੇ ਤੇ ਪੁਜਦੇ ਹਾਂ, ਕਿ ਵੇਦ-ਸਾਹਿਤ ਗਿਆਨ ਦਾ ਅਮੁੱਕ ਭੰਡਾਰ ਹੈ। ਮੈਕਸਮੂਲਰ ਦਾ ਕਥਨ ਹੈ—

'ਕਿ ਜਦੋਂ ਤਕ ਇਸ ਧਰਤੀ ਤੇ ਨਦੀਆਂ ਤੇ ਪਰਬਤ ਰਹਿਣ, ਉਦੋਂ ਤਕ ਲੋਕਾਂ ਵਿਚ ਰਿਗ-ਵੇਦ ਦੀ ਮਹਿਮਾ ਬਣੀ ਰਹੇਗੀ!'

ਵੇਦ-ਰਿਸ਼ੀ ਭਾਰਦੁਆਜ ਦੇ ਸ਼ਬਦਾਂ ਵਿਚ—

'ਮਨੁਖ ਦਾ ਜੀਵਨ ਵੇਦ ਦੁਆਰਾ ਪਵਿਤਰ ਬਣਦਾ ਹੈ। ਵੇਦ ਦਾ ਸਵੈ-ਅਧਿਐਨ ਕਰਨ ਵਾਲੇ ਦੀਆਂ ਇੰਦਰੀਆਂ ਵੱਸ ਵਿਚ ਰਹਿੰਦੀਆਂ ਹਨ।'

ਜਾਂਗਲੇ ਵਰ੍ਹਿਆਂ ਵਿਚ ਇਕੱਠਾ ਕੀਤਾ ਅਤੇ ਪਰਚਾਰਿਆ ਗਿਆ ਇਹ ਗਿਆਨ ਲੋਕ-ਭਲਾਈ ਲਈ ਮਸ਼ਾਲ ਦਾ ਕੰਮ ਦੇਂਦਾ ਰਿਹਾ, ਪਰ ਹੌਲੀ ਹੌਲੀ ਵਿਦਵਾਨ ਮਹਾਂਪੁਰਖਾਂ ਦੀ ਘਾਟ ਨਾਲ ਵੈਦਿਕ ਗਿਆਨ ਦੇ ਅਰਥਾਂ ਵਿਚਲੀ ਗਹਿਰਾਈ ਨੂੰ ਸਮਝਣਾ ਔਖਾ ਹੁੰਦਾ ਚਲਾ ਗਿਆ। ਇਕ ਸਮਾਂ ਅਜਿਹਾ ਵੀ ਆਇਆ, ਜਦੋਂ ਰਾਜ-ਮਹਿਲਾਂ ਵਿਚ 'ਬ੍ਰਾਹਮਣ' ਨੇ ਆਪਣੀ ਸਥਾਪਤੀ ਕਰ ਲਈ ਅਤੇ ਰਾਜ ਘਰਾਣਿਆਂ ਵਿਚ ਪੂਜਾ ਦੇ ਕਰਮ-ਕਾਂਡਾਂ ਦੇ ਪ੍ਰਧਾਨ ਸੰਚਾਲਕ ਬਣ ਬੈਠੇ। ਅੰਦਰਲੀ ਸਾਧਨਾ ਦੀ ਥਾਂ ਬਾਹਰੀ ਕਰਮ-ਕਾਂਡਾਂ ਤੇ ਜ਼ੋਰ ਦੇਣ ਨਾਲ ਉਨ੍ਹਾਂ ਦਾ ਬ੍ਰਹਮ ਤੇਜ ਘਟ ਗਿਆ। ਬ੍ਰਾਹਮਣ-ਗ੍ਰੰਥਾਂ ਦੇ ਰਚਨਾ-ਕਾਲ ਸਮੇਂ ਇਹ ਕੋਸ਼ਿਸ਼ ਕੀਤੀ ਗਈ ਕਿ ਬ੍ਰਾਹਮਣ ਨੂੰ ਉੱਚੇ ਆਸਣ ਤੇ ਬਿਰਾਜਮਾਨ ਕੀਤਾ ਜਾਵੇ। ਯੱਗ ਕਰਨ ਦੀ ਵਿਧੀ ਤੇ ਉਸ ਨਾਲ ਸੰਬੰਧਤ ਨੇਮਾਂ ਵਿਚ ਪੂਰੀ ਨਿਪੁੰਨਤਾ ਰਖਣ ਵਾਲਾ ਵਿਦਵਾਨ 'ਬ੍ਰਾਹਮਣ' ਮੰਨਿਆ ਜਾਣ ਲਗ ਪਿਆ। ਇਸ ਕਾਲ ਵਿਚ ਉਸ ਨੇ ਕੁਝ ਖ਼ਾਸ ਹੱਕਾਂ ਦਾ ਅਧਿਕਾਰ ਪ੍ਰਾਪਤ ਕਰ ਲਏ—

'ਬ੍ਰਾਹਮਣ ਲਈ ਹਰ ਚੀਜ਼ ਜਾਇਜ਼ ਹੈ। ਹਰ ਕੰਮ ਉਚਿਤ ਹੈ। ਹਰ ਪ੍ਰਕਾਰ ਦਾ ਦਾਨ ਲੈਣ ਯੋਗ ਹੈ। ਜੋ ਵਸਤੂ ਦੂਜੀਆਂ ਜਾਤਾਂ ਲਈ ਵਰਜਿਤ ਹੋ ਜਾਵੇ, ਉਹ ਬ੍ਰਾਹਮਣ ਨੂੰ ਦਾਨ ਕੀਤੀ ਜਾ ਸਕਦੀ ਹੈ। ਇਵੇਂ

ਤਕ ਕਿ ਮੁਰਦੇ ਦਾ ਕਪੜਾ, ਮਿੱਟੀ ਦਾ ਘੜਾ, ਘੱਰ ਦੀ ਵਰੀ ਹੋਈ ਸਮਗਰੀ, ਆਦਿ ਕੋਈ ਵੀ ਚੀਜ਼ ਬ੍ਰਾਹਮਣ ਦੇ ਪੇਟ ਨੂੰ ਨੁਕਸਾਨ ਨਹੀਂ ਪੁਜਾ ਸਕਦੀ।"

(ਬ੍ਰਾਹਮਣ ਗ੍ਰੰਥਾਂ ਵਿਚੋਂ)

ਵੇਦ-ਕਾਲ ਸਮੇਂ ਤਾਂ 'ਬ੍ਰਹਮ' ਦੀ ਸਥਾਪਤੀ ਕੀਤੀ ਗਈ ਸੀ, ਪਰ ਬ੍ਰਾਹਮਣ-ਕਾਲ ਵਿਚ 'ਬ੍ਰਾਹਮਣ' ਦੀ ਸਥਾਪਤੀ ਕਰਨ ਉਤੇ ਜ਼ੋਰ ਲਗਿਆ। ਬ੍ਰਾਹਮਣ ਗ੍ਰੰਥਾਂ ਦੀ ਰਚਨਾ ਵੇਦ-ਕਾਲ ਅਤੇ ਬੁੱਧ-ਧਰਮ ਦੇ ਵਿਚਕਾਰਲੇ ਸਮੇਂ ਹੋਈ ਜਾਪਦੀ ਹੈ। ਇਹ ਉਹ ਸਮਾਂ ਹੈ, ਜਦੋਂ ਬ੍ਰਾਹਮਣ ਉਪਰੋਕਤ ਪ੍ਰਕਾਰ ਦੇ ਉਪਦੇਸ਼ ਦੇਣ ਲਗ ਪਏ ਸਨ। ਉਨ੍ਹਾਂ ਦੀ ਬਿਰਤੀ ਰਜੋ ਅਤੇ ਤਮੋ ਗੁਣ ਪ੍ਰਧਾਨ ਹੋ ਗਈ ਸੀ।

ਸਤੋ ਗੁਣੀ ਮਹਾਂਪੁਰਖਾਂ ਦੀ ਘਾਟ ਕਾਰਣ ਮਨੁਖੀ ਸਮਾਜ ਇਕ ਵਾਰ ਫਿਰ ਚਾਨਣ-ਰਹਿਤ ਹੋ ਗਿਆ। ਬ੍ਰਾਹਮਣ ਦੀ ਸਥਾਪਤੀ ਨੇ ਜਦੋਂ ਬਹੁਤ ਜ਼ੋਰ ਫੜਿਆ, ਤਾਂ ਰਾਜ-ਵਰਗ ਅੰਦਰ ਸੰਦੇਹ ਪੈਦਾ ਹੋਣੇ ਆਰੰਭ ਹੋ ਗਏ। ਪੁਰਾਤਨ ਗ੍ਰੰਥਾਂ ਵਿਚ ਅਨੇਕ ਉਦਾਹਰਣ ਮਿਲਦੇ ਹਨ, ਜਦੋਂ ਰਾਜੇ ਨੇ ਆਪਣੇ ਪ੍ਰੋਹਤ ਤੋਂ ਬ੍ਰਹਮ-ਗਿਆਨ ਬਾਰੇ ਪ੍ਰਸ਼ਨ ਪੁੱਛੇ, ਪਰ ਉਹ ਕੋਈ ਉੱਤਰ ਨਾ ਦੇ ਸਕਿਆ। ਡਾ: ਦੁਆਰਕਾ ਪ੍ਰਸਾਦ ਸਕਸੈਨਾ ਦਾ ਕਥਨ ਹੈ ਕਿ 'ਜਦੋਂ ਬ੍ਰਾਹਮਣ ਯੱਗਾਂ ਵਿਚ ਰੁਲਝੇ ਹੋਏ ਸਨ, ਉਸ ਸਮੇਂ ਰਾਜੇ (ਕਸ਼ਤਰੀ) ਅਤੇ ਹੋਰ ਜਾਤੀਆਂ ਦੇ ਲੋਕ ਬ੍ਰਹਮ-ਵਿਦਿਆ ਦੀ ਖੋਜ ਕਰ ਰਹੇ ਸਨ। ਉਨ੍ਹਾਂ ਵਿਚ ਕੁਝ ਗ੍ਰਹਿਸਤੀ ਤੇ ਕੁਝ ਸੰਨਿਆਸੀ ਸਨ।'

ਇਸ ਸੰਕਟ-ਕਾਲ ਵਿਚ ਬ੍ਰਹਮ-ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਜਿਹੜੇ ਮਹਾਂਪੁਰਖ ਸਾਹਮਣੇ ਆਏ, ਉਨ੍ਹਾਂ ਨੇ 'ਆਰਣਿਅਕ' ਗ੍ਰੰਥ ਰਚੇ, ਜਿਸ ਦਾ ਅਰਥ ਹੈ—'ਜੰਗਲ ਨਾਲ ਸੰਬੰਧਤ'। ਚੂੰਕਿ ਇਨ੍ਹਾਂ ਵਿਦਵਾਨਾਂ ਨੇ ਰਾਜ-ਮਹਿਲਾਂ ਤੋਂ ਬਾਹਰ ਨਿਕਲਕੇ, ਜੰਗਲਾਂ ਵਿਚ ਸਮਾਧੀ ਲਾ ਕੇ, ਸਾਧਨਾ, ਚਿੰਤਨ ਤੇ ਭਗਤੀ ਕਰਕੇ ਇਹ ਗਿਆਨ ਪ੍ਰਾਪਤ ਕੀਤਾ ਸੀ, ਇਸ ਲਈ ਇਨ੍ਹਾਂ ਗ੍ਰੰਥਾਂ ਦਾ ਨਾਂ 'ਆਰਣਿਅਕ' ਪ੍ਰਸਿੱਧ ਹੋ ਗਿਆ।

ਹੁਣ ਬ੍ਰਹਮ-ਗਿਆਨ ਦੇ ਖੇਤਰ ਵਿਚ ਬ੍ਰਾਹਮਣ ਦੀ ਸਰਬ-ਸ਼੍ਰੇਸ਼ਟਤਾ ਦਾ ਸੰਕਲਪ ਭੰਗ ਹੋਣ ਲਗ ਪਿਆ ਅਤੇ ਬ੍ਰਹਮ-ਗਿਆਨ ਦਾ ਆਦਾਨ-ਪਰਦਾਨ ਕਰਨ ਲਈ ਹੋਰ ਜਾਤੀਆਂ ਵਿਚੋਂ ਵੀ ਮਹਾਪੁਰਖ ਪੈਦਾ ਹੋਣ ਲਗ ਪਏ। ਇਸ ਜੁੱਗ ਦੀ ਇਹ ਇਕ ਵੱਡੀ ਦੇਣ ਹੈ। ਕਿਉਂਕਿ ਗਿਆਨ 'ਤੇ ਕਿਸੇ ਇਕ ਜਾਤੀ ਦੇ ਲੋਕਾਂ ਦਾ ਹੱਕ ਨਹੀਂ ਹੈ, ਸਗੋਂ ਇਹ ਮਨੁਖ-ਸਾਂਝਾ ਹੈ ਅਤੇ ਹਰ ਵਰਗ ਨੂੰ ਗਿਆਨ ਪ੍ਰਾਪਤ ਕਰਨ ਅਤੇ ਬ੍ਰਹਮ-ਗਿਆਨ ਦੀ ਸਿੱਧੀ ਹਾਸਲ ਕਰਨ ਦਾ ਅਧਿਕਾਰ ਹੈ।

ਉਪਨਿਸ਼ਦ-ਕਾਲ ਵਿਚ ਬ੍ਰਹਮ ਗਿਆਨ ਦੀ ਪੁਨਰ-ਸਥਾਪਨਾ ਹੋਈ। ਉਪਨਿਸ਼ਦ ਦਾ ਅਰਥ ਹੈ—'ਨੇੜੇ ਬਹਿਣਾ'। ਅਧਿਆਤਮ ਖੇਤਰ ਵਿਚ ਇਸ ਦਾ ਅਰਥ ਇਹ ਬਣਦਾ ਹੈ—'ਸਿੱਖ (ਸ਼ਿਸ਼) ਦਾ ਤਪਤ ਬ੍ਰਹਮ-ਗਿਆਨ ਪ੍ਰਾਪਤ ਕਰਨ ਲਈ ਗੁਰੂ ਦੇ ਨੇੜੇ ਬਹਿਣਾ। ਇਸ ਵਿਧੀ ਨਾਲ ਮਨੁਖ ਗਿਆਨ ਪ੍ਰਾਪਤ ਕਰਕੇ ਪ੍ਰਭੂ ਦੇ ਨੇੜੇ ਪੁਜਣ ਦੇ ਸਮਰਥ ਹੋ ਜਾਂਦਾ ਹੈ।

ਉਪਨਿਸ਼ਦਾਂ ਦਾ ਮੂਲ ਆਧਾਰ ਵੇਦ ਸਾਹਿਤ ਹੈ। ਇਹ ਨਿੱਕੇ ਆਕਾਰ ਦੀਆਂ ਰਚਨਾਵਾਂ ਹਨ, ਜਿਨ੍ਹਾਂ ਦੀ ਗਿਣਤੀ ਲਗਭਗ ੨੨੦ ਹੈ। ਇਨ੍ਹਾਂ ਦਾ ਕੇਂਦਰੀ ਵਿਸ਼ਾ ਬ੍ਰਹਮ ਵਿਦਿਆ ਹੈ। 'ਈਸ਼ ਉਪਨਿਸ਼ਦ' ਅਨੁਸਾਰ—'ਇਸ ਜੜ੍ਹ-ਚੇਤਨ ਸ੍ਰਿਸ਼ਟੀ ਵਿਚ ਜੋ ਕੁਝ ਵੀ ਹੈ, ਉਸ ਵਿਚ ਈਸ਼ਵਰ ਮੌਜੂਦ ਹੈ।'

'ਕੇਨ ਉਪਨਿਸ਼ਦ' ਅਨੁਸਾਰ—'ਬ੍ਰਹਮ ਨੂੰ ਨਾ ਤਾਂ ਅੱਖਾਂ ਨਾਲ ਵੇਖਿਆ ਜਾ ਸਕਦਾ ਹੈ। ਨ ਬਾਣੀ ਰਾਹੀਂ ਉਸ ਤਕ ਪੁਜਿਆ ਜਾ ਸਕਦਾ ਹੈ, ਨ ਮਨ ਨਾਲ ਉਸ ਨੂੰ ਜਾਣਿਆ ਜਾ ਸਕਦਾ ਹੈ। ਉਸ ਨੂੰ ਜਿਸ ਵੀ ਤਰ੍ਹਾਂ ਦਾ ਕਿਹਾ ਜਾਂਦਾ ਹੈ, ਉਹ ਉਸ ਤੋਂ ਵੀ ਵੱਖਰੀ ਤਰ੍ਹਾਂ ਦਾ ਹੈ।'

'ਕੱਠ ਉਪਨਿਸ਼ਦ' ਅਨੁਸਾਰ—'ਬ੍ਰਹਮ ਨੂੰ ਤਰਕ ਜਾਂ ਬੁੱਧੀ ਨਾਲ ਪ੍ਰਾਪਤ ਨਹੀਂ ਕੀਤਾ ਜਾ ਸਕਦਾ।'

ਸ੍ਰੀ ਰਾਮ ਗੋਵਿੰਦ ਤ੍ਰਿਵੇਦੀ ਅਨੁਸਾਰ :

'ਸਾਰੀਆਂ ਉਪਨਿਸ਼ਦਾਂ ਸਦਾਚਾਰ ਸਿਖਾਂਦੀਆਂ ਹਨ, ਸੰਸਕ੍ਰਿਤੀ ਦਾ ਭੇਦ ਖੋਲ੍ਹਦੀਆਂ ਹਨ, ਤਿਆਗ ਤੇ ਤਪੱਸਿਆ ਦਾ ਮਾਰਗ ਦਸਦੀਆਂ ਹਨ। ਬ੍ਰਹਮ-ਗਿਆਨ ਅਤੇ ਮੁਕਤੀ-ਦਾ ਉਪਦੇਸ਼ ਦੇਂਦੀਆਂ ਹਨ।' (ਵੈਦਿਕ-ਸਾਹਿਤ)

ਇਕ ਮੰਤਰ ਅਨੁਸਾਰ ਉਪਨਿਸ਼ਦ ਮਨੁਖ ਨੂੰ ਸਾਵਧਾਨ ਕਰਦੇ ਹਨ—'ਉਠੋ, ਜਾਗੋ ਅਤੇ ਮਹਾਪੁਰਖਾਂ ਕੋਲ ਜਾ ਕੇ ਗਿਆਨ ਪ੍ਰਾਪਤ ਕਰੋ' ਕਿਉਂਕਿ ਮਹਾਪੁਰਖ ਹੀ ਚਾਨਣ ਦੇ ਸੋਮੇ ਹਨ। ×

## ਖ਼ ਬ ਰ ਨਾ ਮਾ

### ਅਰਜਨਟਾਈਨਾ ਸੰਸਾਰ ਫੁਟਬਾਲ ਦਾ ਜੇਤੂ

ਮੈਕਸੀਕੋ— ਆਕ੍ਰਮਕ ਤੇ ਲਚ੍ਹ ਗਰਮਾਊ ਫਾਈਨਲ ਵਿਚ ਅਰਜਨਟਾਈਨਾ ਨੇ ਪੱਛਮੀ ਜਰਮਨੀ ਨੂੰ ੩-੨ ਨਾਲ ਹਰਾਕੇ ੮ ਸਾਲਾਂ ਦੇ ਵਕਫੇ ਵਿਚ ਦੂਜੀ ਵਾਰ ਸੰਸਾਰ ਕੱਪ ਫੁਟਬਾਲ ਚੈਂਪੀਅਨਸ਼ਿਪ ਜਿੱਤ ਲਈ।

ਦੁਨੀਆ ਦੇ ਸਭ ਤੋਂ ਦਿਲਚਸ ਖਿਡਾਰੀ ਤੇ ਕਪਤਾਨ ਡੀਆਗੋ ਮਾਰਾਡੋਨਾ ਨੇ ਖੁਦ ਤਾਂ ਕੋਈ ਗੋਲ ਨਾ ਕੀਤਾ ਪਰ ਜਿੱਤਾਂ ਉਸ ਨੇ ਹੀ ਜਤਾਈਆਂ।

੧੯੭੮ ਵਿਚ ਆਪਣੀ ਹੀ ਧਰਤੀ ਉਤੇ ਕੱਪ ਜਿੱਤਣ ਮਗਰੋਂ ੧੭ ਸਾਲ ਦੇ ਦਰਸ਼ਕ ਮਾਰਾਡੋਨਾ ਨੂੰ ਸੁਰਖਿਆ ਪੱਖੋਂ ਚੇਤੰਨ ਜਰਮਨਾਂ ਨੇ ਕੋਈ ਮੌਕਾ ਨਹੀਂ ਦਿਤਾ।

ਪਰ ਉਸਦੀ ਕਲਾ ਤੇ ਦਾਅਪੇਚ ਨੇ ੮੫ਵੇਂ ਮਿੰਟ ਵਿਚ ਫੈਸਲਾਕੁਨ ਗੋਲ ਨਿਭਾਇਆ ਜਦੋਂ ੨ ਗੋਲਾਂ ਦਾ ਫਰਕ ਕਢ ਚੁਕੇ ਜਰਮਨਾਂ ਜਿਦ ਜਾਰਜ ਬੁਰੂਸ਼ਗਾ ਨੇ ਤੀਜਾ ਗੋਲ ਕੀਤਾ। ਮਾਰਾਡੋਨਾ ਨੇ ਉਸ ਲਈ ਬਹੁਤ ਹੀ ਸੁੰਦਰ ਬਾਲ ਬਣਾ ਕੇ ਦਿਤਾ ਸੀ।

ਮਾਰਾਡੋਨਾ ਵਲੋਂ ਵਧਾਏ ਪਾਸ 'ਤੇ ਬੁਰੂਸ਼ਗਾ ਨੇ ਬਹੁਤ ਹੀ ਠਰ੍ਹਮੇ ਦਾ ਸਬੂਤ ਦਿੰਦਿਆਂ ਅਗੇ ਵਧ ਆਏ ਗੋਲੀ ਟੋਨੀ ਸ਼ੁਮੇਕਰ ਲਾਗਿਓਂ ਗੇਂਦ ਗੋਲਾਂ ਵਿਚ ਲੰਘਾਕੇ ਲਾਤੀਨੀ ਅਮਰੀਕੀ ਧਰਤੀ ਉਤੇ ਯੂਰਪੀ ਟੀਮ ਨੂੰ ਨਾ ਜਿੱਤਣ ਦੇ ਰਿਕਾਰਡ ਨੂੰ ਬਰਕਰਾਰ ਰਖਿਆ।

੨੨ਵੇਂ ਤੇ ੫੬ਵੇਂ ਮਿੰਟ ਵਿਚ ਜੋਸ ਲੂਈ ਬੱਰਨ ਤੇ ਜਾਰਜ ਵੇਲਡਾਨੋ ਵਲੋਂ ਕੀਤੇ ਗੋਲਾਂ ਵਿਚ ਵੀ ਮਾਰਾਡੋਨਾ ਸ਼ਾਮਲ ਸੀ।

ਪੱਛਮੀ ਜਰਮਨੀ ਨੇ ਪਹਿਲਾਂ ਮਾਰਾਡੋਨਾ ਸਾਂਭਣ ਵਲ ਹੀ ਧਿਆਨ ਦਿਤਾ ਜਿਸ ਕਾਰਨ ਉਹ ਸ਼ੁਰੂ ਵਿਚ ਹੀ ਗੋਲ ਕਰਵਾ ਬੈਠੇ।

ਬੁਰੂਸ਼ਗਾ ਨੇ ਮੁੱਢਲੀ ਫ੍ਰੀ ਕਿਕ ਨੂੰ ਜਰਮਨ ਗੋਲ ਘੇਰੇ ਵਿਚ ਮੁੜਿਆ ਅਤੇ ਸ਼ੁਮੇਕਰ ਸੂਰਜ ਦੀ ਤੇਜ਼ ਰੋਸ਼ਨੀ ਕਾਰਨ ਖਿਸਕ ਗਿਆ ਤੇ ਬਰੌਨ ਲਈ ਸਿਰਫ ਬਾਲ ਗੋਲਾਂ ਵਿਚ ਪਾਉਣ ਦਾ ਹੀ ਕੰਮ ਰਹਿ ਗਿਆ।

ਇਸ ਪਿਛੋਂ ਜਰਮਨੀ ਗੋਲਾਂ ਦੇ ਰੱਖੇ ਪਾਸਾਂ ਦੇ ਸਾਨਦਾਰ ਵਟਾਂਦਰੇ ਦੌਰਾਨ ਮਾਰਾਡੋਨਾ ਨੇ ਨਿਸ਼ਾਨਾ ਬਨ੍ਹਿਆ ਪਰ ਕੁਦਰਤੀ ਪੌਲਾਂ ਦੇ ਨਾਲ ਹੀ ਨਿਕਲ ਗਿਆ।

੧੮ਵੇਂ ਮਿੰਟ ਵਿਚ ਜੋਰਜੀ ?) ਨੇ ਮਾਰਾਡੋਨਾ ਨੂੰ ਅਸਹਿਮਤੀ ਵਿਰੁਧ ਚਿਤਾਵਨੀ ਮਿਲੀ ਸੀ। ਇਸ ਤੋਂ ਜਅਦ ਉਹ ਬਹੁਤ ਹੀ ਹੌਸ ਕੇ ਖੇਡਿਆ ਤੇ ਦੂਜਾ ਅੱਧ ਸ਼ੁਰੂ ਹੁੰਦਿਆਂ ਹੀ ਉਸ ਨੇ ਹੈਕਟਰ ਐਨਰਿਕ ਤੋਂ ਬਾਲ ਲੈ ਕੇ ਵੈਲਡਾਨੋ ਹਵਾਲੇ ਕੀਤਾ ਜਿਸ ਨੇ ਲੀਡ ੨-੦ ਕਰ ਦਿਤੀ।

ਪਰ ੧੪ ਮਿੰਟ ਰਹਿੰਦਿਆਂ ਮੌੜ ਪੁਠਾ ਗੇੜਾ ਖਾ ਗਈ ਜਦੋਂ ਜਰਮਨਾਂ ਨੇ ਦੋ ਕਾਰਨਰਾਂ ਨਾਲ ਦੋਨੋਂ ਗੋਲ ਉਤਾਰ ਦਿਤੇ।

ਕਪਤਾਨ ਰੁਮੇਨਿਗੇ ਨੇ ਐਂਡਰੀਅਸ ਬਰੇਹਮ ਤੋਂ ਮਿਲੇ ਕਾਰਨਰ ਨੂੰ ਜ਼ੋਰਦਾਰ ਸ਼ਾਟ ਨਾਲ ਅੰਦਰ ਕਰ ਦਿਤਾ। ਇਸ ਤੋਂ ਬਅਦ ਉਹਨੇ ਕਾਰਨਰ ਨਾਲ ਦੂਜਾ ਗੋਲ ਵੀ ਉਤਾਰ ਦਿਤਾ। ਦੂਜਾ ਗੋਲ ਰੂਡੀ ਵੋਏਲਰ ਨੇ ੮੨ਵੇਂ ਮਿੰਟ ਵਿਚ ਉਤਾਰਿਆ।

ਬਰਾਬਰੀ ਪਿਛੋਂ ਜਰਮਨਾਂ ਨੂੰ ਹੋਰ ਜੋਸ਼ ਆ ਗਿਆ। ਪਰ ਮਾਰਾਡੋਨਾ ਖਤਮ ਨਹੀਂ ਸੀ ਹੋਇਆ ਅਤੇ ਉਸਨੇ ਆਖਰੀ ਛਿਣਾਂ ਵਿਚ ਬੁਰੂਸ਼ਗਾ ਲਈ ਗੋਲ ਜੇਤੂ ਮੂਵ ਬਣਾਕੇ ਅਜ਼ਟੇਕ ਸਟੇਡੀਅਮ ਵਿਚ ਇਕ ਲੱਖ ੧੫ ਹਜ਼ਾਰ ਦਰਸ਼ਕਾਂ ਨੂੰ ਉਸ 'ਤੇ ਇਕ ਮਹਾਨ ਖਿਡਾਰੀ ਵਜੋਂ ਮਾਣ ਕਰਨ ਲਈ ਮਜਬੂਰ ਕਰ ਦਿੱਤਾ।

ਅਖੀਰ ਵਿਚ ੨ ਗੋਲ ਉਤਾਰ ਲੈਣ ਦਾ ਮਹਾਨ ਕਾਰਨਾਮਾ ਕਰਨ ਵਾਲੇ ਜਰਮਨ ਜਿਹੜੇ ੧੯੫੪ ਤੇ ੧੯੭੭ ਦੇ ਜੇਤੂ ਸਨ ਤੇ ਜਿਨ੍ਹਾਂ ਫਾਈਨਲ ਵਿਚ ਪੰਜਵੀਂ ਰਿਕਾਰਡ ਸ਼ਮੂਲੀਅਤ ਕੀਤੀ, ਜੇ ਜਿੱਤ ਜਾਂਦੇ ਤਾਂ ਇਕ ਬਹੁਤ ਹੀ ਪ੍ਰਿਲਤ ਅਨਿਆ ਹੁੰਦਾ ਕਿਉਂਕਿ ਅਰਜਨਟਾਈਨਾ ਦੀ ਖੇਡ ਉਹਨਾਂ ਨਾਲੋਂ ਕਿਤੇ ਵਧੀਆ ਤੇ ਦਿਲਕਸ਼ ਸੀ।

### ਅਰਜਨਟਾਈਨਾ 'ਚ ਖੁਸ਼ੀ ਮਨਾਉਂਦੇ ੨ ਮਰੇ

ਬਯੂਨਸ ਆਇਰਸ—ਸੰਸਾਰ ਕੱਪ ਫੁਟਬਾਲ ਫਾਈਨਲ ਵਿਚ ਪੱਛਮੀ ਜਰਮਨੀ ਉਤੇ ੩-੨ ਦੀ ਜਿੱਤ ਦੀ ਖੁਸ਼ੀ

ਮਨਾਉਂਦਿਆਂ ਅਰਜਨਟਾਈਨਾ 'ਚ ੨ ਵਿਅਕਤੀ ਮਾਰੇ ਗਏ ਤੇ ੪ ਕਾਰਾਂ ਜਲ ਗਈਆਂ।

੧੫ ਸਾਲਾ ਚਰਨੋਂਕੜੇ ਬਯੂਨਸ ਆਇਰਸ ਤੋਂ ੧੪੦੦ ਕਿਲੋਮੀਟਰ ਉੱਤਰ ਵਿਚ ਸੈਨ ਮੀਗੁਏਲ 'ਚ ਟਕੂਮੈਨ ਵਿਚ ਝੂਮਦੀ ਭੀੜ ਹੇਠ ਕੁਚਲਿਆ ਗਿਆ।

੨੨ ਸਾਲਾ ਡੇਨੀਅਲ ਪੇਨਾ ਨੂੰ ਗੋਲੀ ਵਜੀ ਜਦੋਂ ਉਹ ਬਯੂਨਸ ਆਇਰਸ ਦੀ ਅਬਾਦੀ ਵਿਚ ਆਪਣੇ ਘਰ ਵਿਚ ਜਿੱਤ ਦੀ ਖੁਸ਼ੀ ਮਨਾ ਰਹੀ ਸੀ।

ਬਯੂਨਸ ਆਇਰਸ ਦੇ ਕੇਂਦਰ ਵਿਚ ਇਕ ਮੁਖ ਸੜਕ 'ਤੇ ਖੜ੍ਹੀਆਂ ੪ ਕਾਰਾਂ ਅੱਗ ਨਾਲ ਤਬਾਹ ਹੋ ਗਈਆਂ। ਪੁਲਸ ਸੂਤਰਾਂ ਨੇ ਕਿਹਾ ਕਿ ਇਹ ਪਤਾ ਨਹੀਂ ਲਗਾ ਕਿ ਅੱਗ ਕਿਵੇਂ ਲਗੀ।

ਗਲੀਆਂ ਵਿਚ ਨਿਕਲੇ ਲੋਕਾਂ ਵਲੋਂ ਦੁਕਾਨਾਂ ਦੇ ਸ਼ੀਸ਼ੇ ਭੰਨਣ ਦੇ ਦੋਸ਼ 'ਚ ਲਗਪਗ ੫੦ ਵਿਅਕਤੀ ਗ੍ਰਿਫਤਾਰ ਕੀਤੇ ਗਏ ਹਨ।

ਜਿੱਤ ਦਾ ਪਤਾ ਲਗਦਿਆਂ ਹੀ ਲੱਖਾਂ ਲੋਕ ਕੇਂਦਰੀ ਪਲਾਜ਼ਾ ਚੌਕ ਵਿਚ ਆ ਗਏ ਸਨ।

ਹਾਰ ਦੇ ਬਾਵਜੂਦ ਪੱਛਮੀ ਜਰਮਨੀ ਦੇ ਲੋਕ ਵੀ ਕਲ ਐਤਵਾਰ ਕਾਫਲੇ ਬਣਾ ਕੇ ਨਿਕਲੇ।

ਪੱਛਮੀ ਬਰਲਿਨ ਵਿਚ ੨ ਹਜ਼ਾਰ ਫੁਟਬਾਲ ਪ੍ਰੇਮੀਆਂ ਕਾਲੇ, ਲਾਲ ਤੇ ਸੁਨਹਿਰੀ ਰੰਗ ਦੇ ਕੌਮੀ ਝੰਡੇ ਚੁਕੀ "ਜਰਮਨੀ, ਜਰਮਨੀ" ਦੇ ਨਾਅਰੇ ਲਾਏ।

ਲੋਕਾਂ ਨੇ ਆਤਸ਼ਬਾਜ਼ੀਆਂ ਵੀ ਚਲਾਈਆਂ।

## ਫੁਟਬਾਲ ਮੈਚ ਤੋਂ ਪਤਨੀ ਮਾਰੀ

ਅੰਕਾਰਾ—ਮੈਕਸੀਕੋ ਵਿਸ਼ਵ ਕੱਪ ਫੁਟਬਾਲ ਟੂਰਨਾਮੈਂਟ ਨੇ ਤੁਰਕੀ ਵਿਚ ਇਕ ਔਰਤ ਦੀ ਖੇਡ ਤਮਾਮ ਕਰ ਦਿਤੀ ਹੈ। ਹੋਇਆ ਇਸ ਤਰ੍ਹਾਂ ਕਿ ਸੁਮਾਈਲ ਨਾਂ ਦੀ ਔਰਤ ਦਾ ਪਤੀ ਪਰਾਣ ਕੋਲਿਆ ਕਾਫੀ ਸਮੇਂ ਤੋਂ ਟੈਲੀਵੀਜ਼ਨ ਤੇ ਮੈਚ ਦੇਖ ਰਿਹਾ ਸੀ। ਸੁਮਾਈਲਾ ਨੇ ਤੰਗ ਆ ਕੇ ਟੈਲੀਵੀਜ਼ਨ ਬੰਦ ਕਰ ਦਿੱਤਾ। ਕੋਲਿਆਂ ਨੂੰ ਇਸ ਤੇ ਗੁੱਸਾ ਆ ਗਿਆ ਤੇ ਉਸ ਨੇ ਇਕ ਹਥੌੜੇ ਨਾਲ ਸਮਾਈਲਾਂ ਤੇ ਵਾਰ ਕਰਕੇ ਉਸਦਾ ਕੰਮ ਤਮਾਮ ਕਰ ਦਿਤਾ। ਮੈਚ ਵੇਖਣ ਤੋਂ ਬਾਅਦ ਕੋਲਿਆਂ ਨੇ ਆਪਣੇ ਆਪ ਨੂੰ ਪੁਲਸ ਦੇ ਹਵਾਲੇ ਕਰ ਦਿਤਾ।

## ਅੱਤਵਾਦੀ ਹਲਾਕ

ਅੰਮ੍ਰਿਤਸਰ—ਫਤਹਿਗੜ੍ਹ ਚੂੜੀਆਂ ਸੜਕ ਤੇ ਸੁਰੱਖਿਆ ਦਸਤਿਆਂ ਨਾਲ ਹੋਏ ਮੁਕਾਬਲੇ ਵਿਚ ਇਕ ਸ਼ੱਕੀ ਅੱਤਵਾਦੀ ਮਰ ਗਿਆ।

ਪੁਲਸ ਨੇ ਦਸਿਆ ਕਿ ਸੁਰਿੰਦਰ ਸਿੰਘ ਨਾਂਅ ਦਾ ਅੱਤਵਾਦੀ ਬੱਸ ਰਾਹੀਂ ਮਜੀਠਾ ਜਾ ਰਿਹਾ ਸੀ ਜਦ ਸੁਰੱਖਿਆ ਦਸਤਿਆਂ ਨੇ ਚੈਕਿੰਗ ਲਈ ਬੱਸ ਰੋਕੀ ਤਾਂ ਉਸਨੇ ਸੁਰੱਖਿਆ ਦਸਤਿਆਂ ਤੇ ਫਾਇਰਿੰਗ ਕਰ ਦਿਤੀ।

ਸੁਰੱਖਿਆ ਦਸਤਿਆਂ ਵਲੋਂ ਜੁਆਬੀ ਫਾਇਰਿੰਗ ਵਿਚ ਸੁਰਿੰਦਰ ਸਿੰਘ ਮਾਰਿਆ ਗਿਆ ਅਤੇ ਉਸ ਦੇ ਕਬਜ਼ੇ ਵਿਚੋਂ ਇਕ ਰਿਵਾਲਵਰ ਤੇ ੧੫ ਕਾਰਤੂਸ ਬਰਾਮਦ ਕੀਤੇ ਹਨ।

## ੩ ਅੱਤਵਾਦੀਆਂ ਵਲੋਂ ਆਤਮ ਸਮਰਪਣ

ਚੰਡੀਗੜ੍ਹ—ਡੇਰਾ ਬਾਬਾ ਨਾਨਕ ਸੈਕਟਰ ਵਿਚ ਸੁਰੱਖਿਆ ਦਸਤਿਆਂ ਅੱਗੇ ਪਾਕਿਸਤਾਨ ਨਾਲ ਸੰਬੰਧ ਰੱਖਣ ਵਾਲੇ ਤਿੰਨ ਅੱਤਵਾਦੀਆਂ ਨੇ ਆਤਮ ਸਮਰਪਣ ਕੀਤਾ ਹੈ।

ਇਹ ਤਿੰਨੇ ਅੱਤਵਾਦੀ ਪਾਕਿਸਤਾਨ ਵਿਚ ਹਥਿਆਰ ਅਤੇ ਭੰਨ ਤੋੜ ਕਰਨ ਆਦਿ ਦੀਆਂ ਸਰਗਰਮੀਆਂ ਦੀ ਸਿਖਲਾਈ ਲੈਂਦੇ ਸੀ। ਆਤਮ ਸਮਰਪਣ ਕੀਤੇ ਅੱਤਵਾਦੀਆਂ ਦੇ ਨਾਂਅ ਹੀਰਾ, ਸੁਰਜੀਤ ਸਿੰਘ ਅਤੇ ਜਰਨੈਲ ਸਿੰਘ ਹਨ।

## ਅਵਾਮੀ ਲੀਗ ਵਲੋਂ ਸੰਸਦ ਦੇ ਬਾਈਕਾਟ ਦੀ ਧਮਕੀ

ਢਾਕਾ—ਬੰਗਲਾ ਦੇਸ਼ ਦੀ ਅਪੋਜ਼ੀਸ਼ਨ ਪਾਰਟੀ ਅਵਾਮੀ ਲੀਗ ਨੇ ਧਮਕੀ ਦਿੱਤੀ ਹੈ ਕਿ ਜੇ ਸਰਕਾਰ ਨੇ ਮਾਰਸ਼ਲ ਲਾਅ ਨਾ ਚੁਕਿਆ ਤਾਂ ਉਹ ਪਾਰਲੀਮੈਂਟ ਦੇ ਸੈਸ਼ਨ ਦਾ ਬਾਈਕਾਟ ਕਰੇਗੀ।

"ਅਵਾਮੀ ਲੀਗ ਪਾਰਟੀ ਪਾਰਲੀਮੈਂਟ ਵਿਚ ਬੈਠੇਗੀ ਵੀ ਨਹੀਂ ਜੇ ਸਰਕਾਰ ਨੇ ਮਿਲਟਰੀ ਕਾਨੂੰਨ ਨਾ ਖਤਮ ਕੀਤਾ। ਇਹ ਮਤਾ ਬੀਤੇ ਐਤਵਾਰ ਅਵਾਮੀ ਲੀਗ ਦੀ ਕੇਂਦਰੀ ਵਰਕਿੰਗ ਕਮੇਟੀ ਦੀ ਮੀਟਿੰਗ ਵਿਚ ਪਾਸ ਕੀਤਾ ਗਿਆ।

ਮਤੇ ਵਿਚ ਕਿਹਾ ਗਿਆ ਹੈ ਕਿ ਪਾਰਟੀ ਮਾਰਸ਼ਲ ਲਾਅ ਦੇ ਅਧੀਨ ਪਾਰਲੀਮੈਂਟ ਵਿਚ ਹੱਥਕੜੀਆਂ ਲਵਾਕੇ ਨਹੀਂ ਬੈਠਣਾ ਚਾਹੁੰਦੀ।

ਬੀਤੇ ਮਹੀਨੇ ਹੋਈਆਂ ਪਾਰਲੀਮੈਂਟ ਦੀਆਂ ਚੋਣਾਂ ਵਿਚ ਅਵਾਮੀ ਲੀਗ ਨੇ ੭੬ ਸੀਟਾਂ ਜਿੱਤੀਆਂ ਸਨ। ਇਹਨਾਂ ਚੋਣਾਂ ਵਿਚ ਸਰਕਾਰ ਪੱਖੀ ਜਾਤੀਆ ਪਾਰਟੀ ਨੇ ਵੱਡੇ ਪੱਧਰ ਤੇ ਘਪਲੇਬਾਜ਼ੀ ਅਤੇ ਫਰਾਡ ਕਰਕੇ ੩੦੦ ਵਿਚੋਂ ੧੫੩ ਸੀਟਾਂ ਜਿੱਤ ਕੇ ਬਹੁਗਿਣਤੀ ਹਾਸਲ ਕੀਤੀ ਸੀ।

## ਜ਼ਿਆ ਦਾ ਇਕਬਾਲ

ਨਿਊਯਾਰਕ—ਪਾਕਿਸਤਾਨ ਦੇ ਰਾਸ਼ਟਰਪਤੀ ਜਨਰਲ ਜ਼ਿਆਉਲ ਹੱਕ ਨੇ ਮੰਨਿਆ ਹੈ ਕਿ ਉਹਨਾਂ ਕੋਲ ਇਸ ਗੱਲ ਦਾ ਕੋਈ ਸਬੂਤ ਨਹੀਂ ਹੈ ਕਿ ਹਿੰਦ ਪਾਕਿਸਤਾਨ ਪੀਪਲਜ਼ ਪਾਰਟੀ ਦੀ ਆਗੂ ਕੁਮਾਰੀ ਬੇਨਜ਼ੀਰ ਭੁੱਟੋ ਨੂੰ ਆਰਥਕ ਸਹੈਤਾ ਦੇ ਰਿਹਾ ਹੈ।

'ਨਿਊਜ਼ਵੀਕ' ਮੈਗਜ਼ੀਨ ਨਾਲ ਆਪਣੀ ਇਕ ਇੰਟਰਵਿਊ ਵਿਚ ਜਨਰਲ ਜ਼ਿਆ ਨੇ ਦੋਸ਼ ਲਾਇਆ ਕਿ ਕੁਮਾਰੀ ਭੁੱਟੋ ਨੂੰ ਉਸ ਦੀ ਮੁਹਿੰਮ ਲਈ ਸੋਵੀਅਤ ਯੂਨੀਅਨ ਅਤੇ ਲਿਬੀਆ ਵਲੋਂ ਪੈਸੇ ਦਿਤੇ ਜਾ ਰਹੇ ਹਨ।

ਜ: ਹੱਕ ਨੇ ਕਿਹਾ ਕਿ ਉਹ ਕੁਮਾਰੀ ਭੁੱਟੋ ਤੋਂ 'ਡਰਦੇ' ਨਹੀਂ ਅਤੇ ਜੇਕਰ ਉਸ ਨੇ ਕੋਈ ਸੰਘਰਸ਼ ਸ਼ੁਰੂ ਕੀਤਾ ਤਾਂ ਕਾਨੂੰਨ ਆਪਣਾ ਰਸਤਾ ਅਖਤਿਆਰ ਕਰੇਗਾ। ਇਸੇ ਸਮੇਂ ਉਹਨਾ ਮੰਨਿਆ ਕਿ ਅਗਲੇ ਚਾਰ ਸਾਲ ਦੇ ਸਮੇਂ 'ਚ ਹੋਣ ਵਾਲੀਆਂ ਚੋਣਾਂ ਵਿਚ ਪਾਕਿਸਤਾਨ ਪੀਪਲਜ਼ ਪਾਰਟੀ ਜਿੱਤ ਸਕਦੀ ਹੈ।

## ਜੀਨ ਦੀਆਂ ਪੈਂਟਾਂ ਨਾਲ ਕਮਰ 'ਚ ਦਰਦ
## ਅਮਰੀਕੀ ਪ੍ਰੋ: ਦੁਆਰਾ ਇਕ ਅਧਿਐਨ

ਜਲੰਧਰ—ਅਮਰੀਕਾ ਦੀ ਕੇਪ ਵੇਸਟਰਨ ਰਿਜ਼ਰਵ ਯੂਨੀਵਰਸਟੀ ਦੇ ਬਾਲ ਰੋਗਾਂ ਦੇ ਮਾਹਿਰ ਪ੍ਰੋ: ਐਲਵਜ਼ਰ ਮੈਂਟਗੋਮਰ ਦਾ ਕਹਿਣਾ ਹੈ ਕਿ ਮੋਟੀ ਸਿਲਾਈ ਵਾਲੀਆਂ ਟਾਈਟ ਜੀਨ ਦੀਆਂ ਪੈਂਟਾਂ ਨਾਲ ਕਮਰ ਦਰਦ ਹੋ ਸਕਦਾ ਹੈ।

ਉਨ੍ਹਾਂ ਪਾਸ ਇਲਾਜ ਲਈ ਆਈ ਇਕ ਲੜਕੀ ਦੀ ਕਮਰ ਦੀ ਦਰਦ ਦਾ ਮੂਲ ਕਾਰਨ ਖੋਜਣ ਦੇ ਬਾਵਜੂਦ ਵੀ ਸਹੀ ਪਤਾ ਨਾ ਲਗਿਆ ਤੇ ਉਹਨਾਂ ਇਸ ਸਬੰਧ ਵਿਚ ਕਾਫੀ ਛਾਣਬੀਣ ਕੀਤੀ ਤੇ ਇਸ ਤੋਂ ਸਿੱਟਾ ਕਢਿਆ ਕਿ ਜੀਨ ਦੀ ਥਾਂ ਦੂਜੇ ਕਪੜੇ ਪਾਉਣ ਨਾਲ ਇਹ ਰੋਗ ਹਟ ਸਕਦਾ ਹੈ।

ਇਸ ਸਬੰਧ ਵਿਚ ਹੋਰ ਡਾਕਟਰਾਂ ਦਾ ਵਿਚਾਰ ਹੈ ਕਿ ਇਸ ਬੀਮਾਰੀ ਦੀ ਅਸਲੀ ਜੜ੍ਹ ਜੀਨ ਦੀ ਮੋਟੀ ਸਿਲਾਈ ਹੈ। ਇਸ ਨਾਲ ਜਿਥੇ ਰੀੜ੍ਹ ਦੀ ਹੱਡੀ ਖਤਮ ਹੁੰਦੀ ਹੈ ਅਕਸਰ ਉਥੇ ਦਰਦ ਹੁੰਦਾ ਹੈ। ਡਾਕਟਰਾਂ ਦਾ ਕਹਿਣਾ ਹੈ ਕਿ ਇਸ ਹਿਸੇ 'ਚ ਚਰਬੀ ਦੇ ਮਾਸ ਦੀਆਂ ਪੇਸ਼ੀਆਂ ਨਾ ਹੋਣ ਦੇ ਬਰਾਬਰ ਹੁੰਦੀਆਂ ਹਨ ਤੇ ਜਦੋਂ ਅਸੀਂ ਜੀਨ ਦੀ ਪੈਂਟ ਪਾਉਂਦੇ ਹਾਂ ਤਾਂ ਇਹ ਰਗੜ ਪੈਦਾ ਕਰਦੀ ਹੈ ਤੇ ਲਗਾਤਾਰ ਅਜਿਹਾ ਹੋਣ ਨਾਲ ਕਮਰ 'ਚ ਦਰਦ ਹੋਣ ਲਗ ਜਾਂਦੀ ਹੈ।

ਦਸਿਆ ਜਾਂਦਾ ਹੈ ਕਿ ਇਹ ਜੀਨਾਂ ਵਾਲਾ ਕਪੜਾ ਖਾਣੀਆਂ ਦੀਆਂ ਛੱਤਾਂ ਬਣਾਉਣ ਦੇ ਕੰਮ ਆਉਂਦਾ ਸੀ। ਇਸ ਪਿਛੋਂ ਸਾਨਫਰਾਂਸਿਸਕੋ ਦੀ ਇਕ ਕੰਪਨੀ ਨੇ ਇਸ ਦੀ ਨਵੀਂ ਕਾਢ ਕੱਢੀ। ਪਰ ਨੌਜਵਾਨ ਮੁੰਡੇ ਤੇ ਕੁੜੀਆਂ ਇਸਦੇ ਦੀਵਾਨੇ ਹੋ ਗਏ।

## ਚੁੱਪ ਪੀਓ ਕੈਂਸਰ ਤੋਂ ਬਚੋ

ਅਮਰੀਕਾ ਵਿਚ ਕੈਲੀਫੋਰਨੀਆ ਯੂਨੀਵਰਸਟੀ ਨੇ ਕਈ ਲਖ ਵਿਅਕਤੀਆਂ ਦੀ ਸਿਹਤ ਦੀ ਜਾਂਚ ਕਰਕੇ ਪਤਾ ਲਾਇਆ ਹੈ ਕਿ ਨਿਯਮ ਨਾਲ ਦੁਧ ਪੀਣ ਵਾਲੇ ਕੈਂਸਰ ਦੀ ਭਿਆਨਕ ਬੀਮਾਰੀ ਤੋਂ ਬਚੇ ਰਹਿੰਦੇ ਹਨ। ਦੁੱਧ ਵਿਚ ਵਿਟਾਮਿਨ ਡੀ ਅਤੇ ਕੈਲਸ਼ੀਅਮ ਹੁੰਦਾ ਹੈ ਜੋ ਕੈਂਸਰ ਦੇ ਰੋਗ ਨੂੰ ਪਣਪਣ ਨਹੀਂ ਦਿੰਦਾ। ਇਸ ਤਜਰਬੇ ਤੋਂ ਇਹ ਵੀ ਪਤਾ ਲਗਾ ਹੈ ਕਿ ਹਰੀ ਪਤੀਆਂ ਨੂੰ ਭੋਜਨ ਵਿਚ ਜ਼ਿਆਦਾ ਵਰਤਣ ਵਾਲੇ ਵੀ ਕੈਂਸਰ ਦੀ ਬੀਮਾਰੀ ਤੋਂ ਬਚੇ ਰਹਿੰਦੇ ਹਨ।

ਵਿਗਿਆਨੀਆਂ ਨੇ ਇਹ ਵੀ ਦਸਿਆ ਹੈ ਚੀਨ ਵਿਚ ਹਰੀ ਪੱਤੀ ਵਾਲੀ ਚਾਹ ਪੀਣ ਵਾਲਾ ਕੋਈ ਵਿਅਕਤੀ ਕੈਂਸਰ ਰੋਗ ਨਾਲ ਪੀੜਤ ਨਹੀਂ ਮਿਲਿਆ। ਸ: ਟਾ:

## ਮੁਕੇਬਾਜ਼ੀ ਦਾ ਚੈਂਪੀਅਨ ਮੁਹੰਮਦ ਅਲੀ

ਵਾਸ਼ਿੰਗਟਨ (ਏ. ਪੀ.) ਭਾਰੇ ਭਾਰ ਦੇ ਵਿਚ ਤਿੰਨ ਵਾਰ ਮੁਕੇਬਾਜ਼ੀ ਦਾ ਚੈਂਪੀਅਨ ਬਨਣ ਵਾਲੇ ਸੰਸਾਰ ਪ੍ਰਸਿਧ ਮੁਹੰਮਦ ਅਲੀ ਨੇ ਇਕ ਵਾਰ ਫਿਰ ਵਿਸ਼ਵ ਚੈਂਪੀਅਨ ਸ਼ਿਪ ਵਾਸਤੇ ਰਿੰਗ ਵਿਚ ਉਤਰਨ ਦੀ ਮਨਸ਼ਾ ਜ਼ਾਹਿਰ ਕੀਤੀ ਹੈ।

ਅਲੀ ਦੁਨੀਆ ਦਾ ਇਕੋ ਇਕ ਐਸਾ ਚੈਂਪੀਅਨ ਹੈ ਜਿਸ ਨੇ ਤਿੰਨ ਵਾਰ ਹੈਵੀਵੇਟ ਚੈਂਪੀਅਨਸ਼ਿਪ ਜਿੱਤੀ ਹੈ।

ਉਧਰ ਅਲੀ ਨੇ ਅਮਰੀਕਾ ਸਰਕਾਰ ਤੇ ਇਕ ਮੁਕੱਦਮਾ ਦਾਇਰ ਕੀਤਾ ਹੋਇਆ ਹੈ। ਅਲੀ ਨੇ ਅਰੋਪ ਲਾਇਆ ਹੈ ਕਿ ਵੀਅਤਨਾਮ ਜੰਗ ਦੌਰਾਨ ਉਸ ਨੂੰ ਜਬਰਨ ਫੌਜ ਵਿਚ ਭਰਤੀ ਕਰਨ ਦਾ ਹੁਕਮ ਦੇ ਕੇ ਅਮਰੀਕਾ ਦੀ ਸਰਕਾਰ ਨੇ ਉਸਦਾ ਵਿਸ਼ੇਸ਼ ਅਧਿਕਾਰ ਖੋਹਣ ਦੀ ਸਾਜ਼ਸ਼ ਕੀਤੀ ਸੀ ਜਿਸ ਦੇ ਫਲ-ਸਰੂਪ ਤਿੰਨ ਸਾਲ ਵਾਸਤੇ ਉਸ ਉਤੇ ਕਿਸੇ ਵੀ ਮੁਕਾਬਲੇ ਵਿਚ ਹਿੱਸਾ ਨਾ ਲੈਣ ਦੀ ਰੋਕ ਲਗਾ ਦਿਤੀ ਗਈ ਸੀ।

## ਭਾਸ਼ਾ ਵਿਭਾਗ ਵਲੋਂ ਸਾਹਿਤਿਕ ਇਨਾਮ

ਭਾਸ਼ਾ ਵਿਭਾਗ ਵਲੋਂ ਪੰਜਾਬੀ ਦੀਆਂ ਸਰਬੋਤਮ ਸਾਹਿਤਕ ਪੁਸਤਕਾਂ ਨੂੰ ਇਨਾਮ ਦਿਤੇ ਜਾਂਦੇ ਹਨ। ਇਨ੍ਹਾਂ ਮੁਕਾਬਲਿਆਂ ਵਿਚ ਭਾਸ਼ਾ ਵਿਭਾਗ ਦੇ ਕਰਮਚਾਰੀਆਂ ਨੂੰ ਛਡ ਕੇ ਭਾਰਤ ਦਾ ਹਰੇਕ ਵਸਨੀਕ ਹਿੱਸਾ ਲੈ ਸਕਦਾ ਹੈ। ਇਨ੍ਹਾਂ ਮੁਕਾਬਲਿਆਂ ਵਾਸਤੇ ਨਿਸ਼ਚਿਤ ਸ਼੍ਰੇਣੀਆਂ ਅਤੇ ਇਨਾਮਾਂ ਦੀ ਰਕਮ ਹੇਠ ਲਿਖੇ ਅਨੁਸਾਰ ਹੈ :

੧. ਭਾਈ ਵੀਰ ਸਿੰਘ ਪੁਰਸਕਾਰ
(ਜੀਵਨੀ/ਸਫ਼ਰਨਾਮਾ) ੨੫੦੦/- ਰੁਪਏ

੨. ਸ: ਨਾਨਕ ਸਿੰਘ ਪੁਰਸਕਾਰ
(ਨਾਵਲ/ਕਹਾਣੀ) ੨੫੦੦/- ਰੁਪਏ

੩. ਗੁਰਬਖਸ਼ ਸਿੰਘ ਪ੍ਰੀਤਲੜੀ ਪੁਰਸਕਾਰ
(ਨਿਬੰਧ/ਆਲੋਚਨਾ) ੨੫੦੦/- ਰੁਪਏ

੪. ਗਿ: ਗੁਰਮੁਖ ਸਿੰਘ ਮੁਸਾਫ਼ਰ ਪੁਰਸਕਾਰ
(ਕਵਿਤਾ) ੨੫੦੦/- ਰੁਪਏ

੫. ਈਸ਼ਵਰ ਚੰਦਰ ਨੰਦਾ ਪੁਰਸਕਾਰ
(ਨਾਟਕ/ਇਕਾਂਗੀ) ੨੫੦੦/-

ਉਕਤ ਮੁਕਾਬਲਿਆਂ ਵਾਸਤੇ ੧.੧.੧੯੮੫ ਤੋਂ ੩੧.੧੨.੧੯੮੫ ਦੌਰਾਨ ਛਪੀਆਂ ਮੌਲਕ ਪੁਸਤਕਾਂ ਵਿਚਾਰੀਆਂ ਜਾਣਗੀਆਂ।

ਉਪਰੋਕਤ ਮੁਕਾਬਲਿਆਂ ਵਾਸਤੇ ਪੁਸਤਕ ਦੀਆਂ ਚਾਰ ਕਾਪੀਆਂ ਮਿਤੀ ੧੫ ਜੁਲਾਈ, ੧੯੮੬ ਤੱਕ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਨੂੰ ਭੇਜੀਆਂ ਜਾਣ ਅਤੇ ਨਥੀ ਪ੍ਰੋਫਾਰਮੇ ਵਿਚ ਸਰਟੀਫਿਕੇਟ ਤਸਦੀਕ ਕਰਕੇ ਭੇਜੇ ਜਾਣ।

ਇਹ ਵੀ ਸਪਸ਼ਟ ਕੀਤਾ ਜਾਂਦਾ ਹੈ ਕਿ ਇਨਾਮੀ ਮੁਕਾਬਲਿਆਂ ਵਿਚ ਜਿਹੜਾ ਲੇਖਕ ਪਹਿਲਾਂ ਲਗਾਤਾਰ ਦੋ ਵਾਰ ਇਨਾਮ ਪ੍ਰਾਪਤ ਕਰ ਚੁਕਾ ਹੋਵੇਗਾ, ਉਸਨੂੰ ਤੀਜੀ ਵਾਰ ਅਵੱਲ ਰਹਿਣ ਦੀ ਸੂਰਤ ਵਿਚ ਕੇਵਲ ਸਰਟੀਫਿਕੇਟ ਹੀ ਦਿੱਤਾ ਜਾਵੇਗਾ ਅਤੇ ਇਨਾਮ ਦੂਜੇ ਨੰਬਰ ਉਤੇ ਆਉਣ ਵਾਲੀ ਪੁਸਤਕ ਦੇ ਲੇਖਕ ਨੂੰ ਦਿਤਾ ਜਾਵੇਗਾ।

ਵਿਭਾਗ ਜਾਂ ਮੁਲਾਂਕਣ ਕਮੇਟੀ ਅਜੇਹੀਆਂ ਪੁਸਤਕਾਂ ਨੂੰ ਇਨਾਮ ਮੁਕਾਬਲਿਆਂ ਵਾਸਤੇ ਵਿਚਾਰ ਸਕਦੀ ਹੈ, ਜਿਹੜੀਆਂ ਸਾਲ ੧੯੮੫ ਦੌਰਾਨ ਛਪੀਆਂ ਹੋਣ ਅਤੇ ਮੁਕਾਬਲੇ ਦੀਆਂ ਸਾਰੀਆਂ ਸ਼ਰਤਾਂ ਪੂਰੀਆਂ ਕਰਦੀਆਂ ਹੋਣ, ਪਰ ਲੇਖਕ ਜਾਂ ਪ੍ਰਕਾਸ਼ਕ ਵਲੋਂ ਮੁਕਾਬਲੇ ਵਾਸਤੇ ਵਿਭਾਗ, ਨੂੰ ਨਾ ਭੇਜੀਆਂ ਗਈਆਂ ਹੋਣ।

### ਸਾਹਿਤਕ ਪੁਸਤਕ ਮੁਕਾਬਲੇ ਲਈ ਸਰਟੀਫਿਕੇਟ

ਤਸਦੀਕ ਕੀਤਾ ਜਾਂਦਾ ਹੈ ਕਿ————————
(ਪੁਸਤਕ ਦਾ ਨਾਂ)

੧. ਇਹ ਰਚਨਾ ਮੌਲਕ ਹੈ

੨. ਇਹ ਪੁਸਤਕ ੧.੧.੮੫ ਤੋਂ ੩੧.੧੨.੮੫ ਦੌਰਾਨ ਛਪੀ ਹੈ।

੩. ਇਹ ਰਚਨਾ ਜਾਂ ਇਸ ਦਾ ਕੋਈ ਭਾਗ ਪਹਿਲਾਂ ਭਾਸ਼ਾ ਵਿਭਾਗ ਦੇ ਇਨਾਮੀ ਮੁਕਾਬਲੇ ਵਾਸਤੇ ਨਹੀਂ ਭੇਜਿਆ ਗਿਆ।

੪. ਇਹ ਰਚਨਾ————————ਪੁਰਸਕਾਰ ਵਾਸਤੇ ਮੁਕਾਬਲੇ ਲਈ ਭੇਜੀ ਜਾ ਰਹੀ ਹੈ।

ਮਿਤੀ————  ਹਸਤਾਖਰ————
ਪੂਰਾ ਪਤਾ————
————
————

### ਬੀ. ਐਸ.ਐਫ. ਨਾਲ ਝੜਪਾਂ ਵਿਚ ੮੦ ਹਲਾਕ

ਅੰਮ੍ਰਿਤਸਰ—ਬੀ.ਐਸ.ਐਫ. ਨਾਲ ਇਸ ਸਾਲ ਹੁਣ ਤਕ ਹਿੰਦ-ਪਾਕ ਸਰਹੱਦ 'ਤੇ ਹੋਏ ੬੨ ਮੁਕਾਬਲਿਆਂ ਵਿਚ ੮੪ ਅੱਤਵਾਦੀ ਅਤੇ ਸਮਾਜ ਵਿਰੋਧੀ ਅਨਸਰ ਮਾਰੇ ਗਏ ਹਨ।

ਇਹ ਜਾਣਕਾਰੀ ਦਿੰਦੇ ਹੋਏ ਬੀ.ਐਸ.ਐਫ. ਦੇ ਡੀ.ਆਈ.ਜੀ. ਸ੍ਰੀ ਐਚ. ਰਾਓ ਨੇ ਦਸਿਆ ਕਿ ਇਸੇ ਸਮੇਂ ਦੌਰਾਨ ੩੬੪੮ ਵਿਅਕਤੀਆਂ ਨੂੰ ਹਿਰਾਸਤ ਵਿਚ ਲਿਆ ਗਿਆ ਜਿਨ੍ਹਾਂ ਵਿਚੋਂ ੬੦ ਭਾਰਤੀ, ੧੬੨ ਪਾਕਿਸਤਾਨੀ, ੩੪੧੮ ਬੰਗਲਾ ਦੇਸ਼ੀ ਅਤੇ ੧੦੧ ਬਰਮਾ, ਚੀਨੀ ਤੇ ਹੋਰ ਦੇਸ਼ਾਂ ਦੇ ਨਾਗਰਿਕ ਹਨ।

ਸ੍ਰੀ ਰਾਓ ਜਿਹੜੇ ਇਥੇ ਸਮ-ਗਲਰਾਂ ਵਿਰੁਧ ਦਲੇਰਾਨਾ ਕਾਰਵਾਈ ਕਰਨ ਵਾਲੇ ਜਵਾਨਾਂ ਨੂੰ ਕੈਸ਼ ਕਸਟਮ ਅਵਾਰਡ ਦੇ ਰਹੇ ਸਨ ਨੇ ਦਸਿਆ ਕਿ ਇਸ ਸਮੇਂ ਦੌਰਾਨ ੨.੬੬ ਕਰੋੜ ਰੁਪੈ ਦੇ ਮਾਲ ਦੀ ਸਮਗਲਿੰਗ ਦਾ ਮਾਲ ਫੜਿਆ ਗਿਆ ਜਦੋਂ ਕਿ ਪਿਛਲੇ ਸਾਰੇ ਸਾਲ ਦੌਰਾਨ ੨.੫੦ ਕਰੋੜ ਰੁਪੈ ਦਾ ਮਾਲ ਫੜਿਆ ਗਿਆ ਸੀ।

ਸ੍ਰੀ ਰਾਓ ਨੇ ੧੩ ਜਵਾਨਾਂ ਨੂੰ ੨੯ ਹਜ਼ਾਰ ਰੁਪੈ ਦੇ ਨਗਦ ਕੈਸ਼ ਅਵਾਰਡ ਦਿਤੇ।

ੴ ਫੋਨ : 2737

## ਖੁਸ਼ਖਬਰੀ

ਕਾਰਾਂ, ਟਰੈਕਟਰਾਂ ਤੇ ਟਰੱਕਾਂ ਦੇ ਇੰਜਣਾਂ ਦੀ ਵਧੀਆ ਬਲਾਕ ਬੋ-ਰਿੰਗ, ਕਰੈਂਕ ਗ੍ਰਾਂਈ-ਡਿੰਗ ਤੇ ਹੈਡ ਸੀਟ ਫਿਟਿੰਗ ਦਾ ਕੰਮ ਤਸੱਲੀ ਬਖਸ਼ ਹੁੰਦਾ ਹੈ।

ਇਸ ਤੋਂ ਇਲਾਵਾ ਬੁਲਡੋਜ਼ਰਾਂ, ਕੋਲਡ ਸਟੋਰਾਂ ਦੇ ਕੰਪਰੈਸ਼ਰਾਂ, ਜੇਨਰੇਟਰਾਂ ਅਤੇ ਵਡੇ ਵਡੇ ਹਰ ਪ੍ਰਕਾਰ ਦੇ ਇੰਜਨਾਂ ਦਾ ਕੰਮ ਬਿਲਕੁਲ ਠੀਕ ਠੀਕ ਤੇ ਵਧੀਆ ਕੀਤਾ ਜਾਂਦਾ ਹੈ।

- ★ ਬੋਰਿੰਗ, ਗ੍ਰਾਂਈਡਿੰਗ ਆਦਿ ਦਾ ਕੰਮ ਵਿਦੇਸ਼ਾਂ ਤੋਂ ਮੰਗਵਾਈਆਂ ਸਪੈਸ਼ਲ ਮਸ਼ੀਨਾਂ ਉਤੇ ਕੀਤਾ ਜਾਂਦਾ ਹੈ।
- ★ ਮਰਮਤੀਹ ਟਰੱਕ ਲੈ ਕੇ ਆਓ ਅਤੇ ਕੇਵਲ ਚਾਰ ਦਿਨਾਂ ਵਿਚ ਓਵਰਹਾਲ ਕਰਾ ਕੇ ਵਾਪਸ ਲੈ ਜਾਓ।
- ★ ਕੁਸਲ ਮਕੈਨਿਕ ਅਤੇ ਚੌਕ ਪਰਬੰਧ ਮੁਕਾਮ ਹੈ।
- ★ ਸਾਡੇ ਪਾਸ ਆਪਣਾ ਜੇਨਰੇਟਰ ਸੈਟ ਵੀ ਹੈ। ਇਸ ਨਾਲ ਬਿਜਲੀ ਬੰਦ ਹੋਣ ਤੇ ਵੀ ਕੰਮ ਚਲਦਾ ਰਹਿੰਦਾ ਹੈ ਤੇ ਕੋਈ ਵਿਘਨ ਨਹੀਂ ਆਉਂਦੀ।

**ਨੈਸ਼ਨਲ ਆਟੋ ਇੰਜੀਨੀਅਰਿੰਗ ਵਰਕਸ**
ਪ੍ਰੋ: ਲਛਮਣ ਸਿੰਘ ਨਾਮਧਾਰੀ
10, ਇੰਡਸਟ੍ਰੀਅਲ ਏਰੀਆ, ਫਗਵਾੜਾ।

ਕਾਹੇ ਮਨ ਤੂ ਡੋਲਤਾ
ਹਰਿ ਮਨਸਾ ਪੂਰਣਹਾਰ
ਸਤਿਗੁਰੁ ਪੁਰਖੁ ਧਿਆਇ ਤੂ
ਸਭਿ ਦੁਖ ਵਿਸਾਰਣਹਾਰ
(ਵਾਰ ਰਾਮਕਲੀ ਮਹਲਾ ੫)

ਫਨ : ੭੨੮੬੯
੭੪੭੩੦

**ਨਾਮਧਾਰੀ ਟੈਂਟ ਹਾਊਸ**

**ਹਮੀਦੀਆ ਰੋਡ**

**ਭੋਪਾਲ (ਮ: ਪ੍ਰ:)**

Registered No. NW/JL—253 MONTHLY WAR/AM June 1984
Registered with the registerar of News Papers for India No 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼: ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ

Monthly WARIAM, Ludowali Road, Jalandhar—144001.